ੴ ਸਤਿਗੁਰ ਪ੍ਰਸਾਦਿ ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# "ਵਿਸਾਖੀ ਤੇ ਪੰਜ ਪਿਆਰੇ"

ਲੇਖਕ ਤੇ ਪ੍ਰਕਾਸ਼ਕ

ਹਰਬੰਸ ਸਿੰਘ ਚਾਨਾ

Sri Satguru Jagjit Singh Ji eLibrary NamdhariElibrary@gmail.com

੧ਓ ਸਤਿਗੁਰ ਪ੍ਰਸਾਦਿ ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਵਿਸਾਖੀ ਤੇ ਪੰਜ ਪਿਆਰੇ

ਪਹਿਲੀ ਵਾਰ ਕਾਪੀ : 300

ਸਾਲ 2002

ਲੇਖਕ ਤੇ ਪ੍ਰਕਾਸ਼ਕ :—

**ਹਰਬੰਸ ਸਿੰਘ ਚਾਨਾ**

ਸਾਊਥ ਹਾਲ, ਇੰਗਲੈਂਡ (ਯੂ.ਕੇ.)

ਮਿਡਲਸੈਕਸ

ਛਾਪਕ :—

**ਮੋਨਿਕਾ ਪ੍ਰਿੰਟਿੰਗ ਪ੍ਰੈਸ**

ਮਹਿਤਪੁਰ ਰੋਡ, ਨਕੋਦਰ (ਜਲੰਧਰ)

ਪੰਜਾਬ (ਇੰਡੀਆ)

Sri Satguru Jagjit Singh Ji eLibrary NamdhariElibrary@gmail.com

# "ਵਿਸਾਖੀ ਤੇ ਪੰਜ ਪਿਆਰੇ"

ਇਸ ਕਿਤਾਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ, ਪਹਾੜੀ ਰਾਜਿਆਂ ਦੀ ਈਰਖਾ ਅਤੇ ਅਨੰਦਪੁਰ ਦਾ ਕਿਲਾ ਛੱਡਣਾ। ਪੰਜ ਪਿਆਰਿਆਂ ਦੀ ਸਾਜਨਾ ਕਰਨੀ ਅਤੇ ਸੀਸ ਕੱਟਣੇ। ਪੰਜਾਂ ਪਿਆਰਿਆਂ ਦੇ ਨਾਮ ਅਤੇ ਉਮਰਾਂ ਜਨਮ ਤੇ ਸ਼ਹੀਦੀ ਤੱਕ ਦੇ ਵਿਚਾਰ। ਜੋ ਦਾਸ ਨੇ ਬੜੀ ਖੋਜ ਤੇ ਵੱਡੀ ਉਮਰ ਦੇ ਸੰਤਾਂ ਮਹਾਤਮਾ ਕੋਲ ਬੈਠ ਕੇ ਬਚਨ ਸੁਣ ਕੇ ਮਿਹਨਤ ਕਰਕੇ ਲਿਖੇ ਹਨ। ਪਾਠਕ ਜਣ ਆਪ ਹੀ ਪੜ੍ਹ ਕੇ ਸਮਝ ਜਾਣਗੇ। ਦਾਸ ਨੇ ਅਰਦਾਸ ਕਰਕੇ ਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦਾ ਧਿਆਨ ਧਰਕੇ ਲਿਖਣ ਦਾ ਉਪਰਾਲਾ ਕੀਤਾ। ਕੁਝ ਇਹ ਕੌਤਕ ਲਿਖੇ ਹਨ। ਸੋ ਦਾਸ ਵਲੋਂ ਬੇਨਤੀ ਹੈ ਕਿ ਜਿਸ ਵੀ ਪਾਠਕ ਦੇ ਹੱਥ ਇਹ ਰਚਨਾ, ਕਿਤਾਬ ਆਵੇ ਆਪਣੇ ਵਿਚਾਰ ਲਿਖ ਕੇ ਦਾਸ ਨੂੰ ਭੇਜਣ ਦੀ ਕਿਰਪਾ ਕਰਨੀ ਜੋ ਯੱਥਾ ਯਗ ਵਿਚਾਰ ਕੇ ਦੂਸਰੀ ਵਾਰ ਛਾਪੇ ਜਾਣਗੇ। ਸੋ ਇਸ ਨੂੰ ਪੜ੍ਹ ਕੇ ਵਿਚਾਰ ਕਰੋ। ਦਾਸ ਅਤੀ ਧੰਨਵਾਦੀ ਹੋਵੇਗਾ।

ਹਰਬੰਸ ਸਿੰਘ ਚਾਨਾ

Sri Satguru Jagjit Singh Ji eLibrary NamdhariElibrary@gmail.com

# ਲੇਖਕ ਵਲੋਂ ਬੇਨਤੀ

ਅੱਜ ਕਲ ਲਿਖਾਰੀਆਂ ਨੇ ਕਈ ਕਿਸਮ ਦੀਆਂ ਕਿਤਾਬਾਂ, ਕਹਾਣੀਆ, ਕਿੱਸੇ, ਰਸਾਲੇ ਤੇ ਨਾਵਲ ਹਜਾਰਾਂ ਦੀ ਗਿਣਤੀ ਵਿੱਚ ਲਿਖੀਆਂ ਵੇਖਣ ਵਿੱਚ ਆਈਆਂ ਹਨ । ਜੋ ਸਭ ਨੇ ਆਪਣੀ-ਆਪਣੀ ਮੱਤ ਅਨੁਸਾਰ ਲਿਖਿਆ ਹੈ । ਕਈਆਂ ਨੂੰ ਕੁਝ ਸਮਝ ਨਹੀਂ ਆਉਂਦੀ ਹੋਵੇਗੀ, ਕਈ ਤਾਂ ਟਾਈਮ ਹੀ ਖਰਾਬ ਕਰਦੇ ਹੋਣਗੇ । ਇਹ 'ਵਿਸਾਖੀ ਤੇ ਪੰਜ ਪਿਆਰੇ', ਛੋਟੀ ਜਿਹੀ ਕਿਤਾਬ ਸੱਚੀ ਤੇ ਸੁੱਚੀ ਲੇਖਕ ਵਲੋਂ ਲਿਖੀ ਗਈ ਹੈ । ਇਹ ਇਤਿਹਾਸਕ ਕਿਤਾਬ ਭਰੇ ਦੀਵਾਨਾਂ ਵਿੱਚ ਗੁਰੂਦੁਆਰੇ ਸਟੇਜ ਤੇ ਸੁਣਾਈਆਂ ਜਾਣ ਵਾਲੀਆਂ ਹੁੰਦੀਆਂ ਹਨ । ਇਹ ਇਕ ਧਾਰਮਿਕ ਕਿਤਾਬ ਹੈ ਜੋ ਦਾਸ ਨੇ ਬੜੀ ਮਿਹਨਤ ਅਤੇ ਖੋਜ ਕਰਕੇ ਲਿਖੀ ਹੈ । ਕੋਈ ਨਾਵਲ ਨਹੀਂ, ਕਹਾਣੀ ਨਹੀਂ ਕੋਈ ਝੂਠੀਆਂ ਵਿਚਾਰਾਂ ਨਹੀਂ । ਗੁਰ ਸਿੱਖ ਇਤਿਹਾਸ ਪੜ੍ਹੋ । ਪੜ੍ਹਿਆਂ ਹੀ ਪਤਾ ਲਗਦਾ ਹੈ ਕਿ ਸਾਡੇ ਸਭ ਗੁਰੂਆਂ ਨੇ ਕੀ-ਕੀ ਕੀਤਾ । ਘਰਾਂ ਵਿੱਚ ਗੁਰੂ ਘਰ ਦੀਆਂ ਕਿਤਾਬਾਂ ਰਖੋ । ਪੜ੍ਹ ਕੇ ਵਿਚਾਰੋ ''ਵੇਦ ਗਰੰਥ ਕਹੋ ਮਤ ਝੂਠੇ, ਝੂਠਾ ਜੋ ਨਾ ਵਿਚਾਰੇ'' ।।

''ਵੇਦ ਗਰੰਥ ਗੁਰ ਹੱਟ ਹੈ ।<br>
ਜਿਸ ਲਗ ਭਵਜਲ ਪਾਰ ਉਤਾਰਾ'' ।।<br>
ਸਤਿਗੁਰ ਬਾਝ ਨਾ ਬੂਝੀਏ, ਜਿਚਰ ਧਰੇ ਨਾ ਗੁਰ ਅਵਤਾਰਾ ।।

ਸੋ ਪਾਠਕ ਜਨੋ, ਜਿਨ੍ਹਾਂ ਨੇ ਵੀ ਇਹ ਕਿਤਾਬ ਹੱਥ ਲਿਖਤ ਪੜ੍ਹੀ ਹੈ ਵਾਹ-ਵਾਹ ਕਰ ਉਠੇ ਹਨ । ਊਘੇ ਸਜਨਾਂ ਨੂੰ ਦਿਖਾਲ ਕੇ, ਪਾਸ ਕਰਵਾ ਕੇ ਛਾਪੀ ਗਈ ਹੈ ਸੋ ਆਪ ਵੀ ਪੜ੍ਹਕੇ ਅਨੰਦ ਮਾਨੋਗੇ ।

(ਦਾਸ ਹਰਬੰਸ ਸਿੰਘ ਚਾਨਾ)

----------

# ਇਤਿਹਾਸ ਸ਼ੁਰੂ

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਵਤਾਰ 26 ਦਸੰਬਰ 1666 ਈ: ਨੂੰ ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਗੁਜਰੀ ਦੇ ਘਰ ਬਿਹਾਰ ਦੀ ਰਾਜਧਾਨੀ 'ਪਟਨਾ' ਸ਼ਹਿਰ ਵਿਖੇ ਹੋਇਆ । ਇਸ ਵੇਲੇ ਗੁਰੂ ਤੇਗ ਬਹਾਦਰ ਜੀ ਆਸਾਮ ਵੱਲ ਗਏ ਹੋਏ ਸਨ । ਦੋਹਾਂ ਰਾਜਿਆਂ, ਰਾਜਾ ਬਿਸ਼ਨ ਸਿੰਘ ਅਤੇ ਰਾਜਾ ਰਾਮ ਦੀ ਮੁਲਾਕਾਤ ਕਰਵਾਉਣ ਗਏ ਹੋਏ ਸਨ । ਇਥੇ ਹੀ ਦੋਹਾਂ ਰਾਜਿਆਂ ਦੀ ਲੜਾਈ ਖਤਮ ਕਰਵਾ ਕੇ ਗੁਰੂ ਤੇਗ ਬਹਾਦਰ ਜੀ ਨੇ ਸੁਲਾਹ ਕਰਵਾ ਦਿੱਤੀ । ਇਥੇ ਹੀ ਸਾਹਿਬਜਾਦੇ ਦੇ ਅਵਤਾਰ ਧਾਰਨ ਦੀ ਖਬਰ ਮਿਲੀ । ਇਕ ਸਿੱਖ ਮਾਤਾ ਜੀ ਦੇ ਕਹਿਣ ਤੇ ਆਸਾਮ ਗਿਆ । ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ ਆਪ ਦੇ ਗ੍ਰਿਹਿ ਸੁੰਦਰ ਬਾਲਕ ਨੇ ਜਨਮ ਲਿਆ ਹੈ ਦਾਸ ਨੂੰ ਮਾਤਾ ਜੀ ਨੇ ਭੇਜਿਆ ਹੈ । ਇਹ ਸੁਣ ਕੇ ਗੁਰੂ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ । ਇਹ ਖੁਸ਼ੀ ਭਰੀ ਖਬਰ ਸੁਣ ਕੇ ਦੋਹਾਂ ਰਾਜਿਆਂ ਨੇ ਤੋਪਾਂ ਦੀ ਸਲਾਮੀ ਲਈ ਅਤੇ ਮੰਗਲਾਚਾਰ ਹੋਏ ਦੋਹਾਂ ਰਾਜਿਆਂ ਵਲੋਂ ਕੀਮਤੀ ਦੁਸ਼ਾਲੇ ਤੇ ਕੀਮਤੀ ਵਸਤੂ ਭੇਟਾਂ ਕੀਤੀਆਂ ਗਈਆਂ ਅਤੇ ਸਾਹਿਬਜਾਦੇ ਦਾ ਨਾਮ ਗੋਬਿੰਦ ਰਾਇ ਰਖਿਆ । ਕੁਝ ਸਿਆਣੇ ਹੋਏ ਕਈ ਤਰ੍ਹਾਂ ਦੇ ਚੋਜ ਤੇ ਕੌਤਕ ਕਰਨ ਲੱਗੇ । ਭੀਖਮ ਸ਼ਾਹ ਨੂੰ ਨਿਹਾਲ ਕੀਤਾ । ਸ਼ਿਵ ਦੱਤ ਪੰਡਤ ਨੂੰ ਸੱਚੀ ਭਗਤੀ ਵੱਲ ਲਾਉਣਾ । ਰਾਣੀ ਮੈਣੀ ਨੂੰ ਪੁੱਤਰ ਬਣਕੇ ਉਸ ਦੀ ਮਨੋ-ਕਾਮਨਾ ਪੂਰੀ ਕਰਨੀ । ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਨੌ ਸਾਲ ਦੀ ਉਮਰ ਵਿੱਚ ਆਨੰਦਪੁਰ ਤੋਂ ਦਿਲੀ ਭੇਜਨਾ । ਨੌਂ ਸਾਲ ਦੀ ਉਮਰ ਤੋਂ ਬਾਅਦ ਐਸੇ ਪ੍ਰੋਗਰਾਮ ਬਣਾਉਂਦੇ ਰਹੇ ਜੋ 1756 ਦੀ ਵਿਸਾਖੀ ਤੇ ਆਣਕੇ ਪੂਰੇ ਤੇ ਮੁਕੰਮਲ ਹੋਏ ।

## ਪਹਾੜੀ ਰਾਜਿਆਂ ਦੀ ਈਰਖਾ

ਇਕ ਵਾਰੀ ਬਲਾਸਪੁਰ ਦਾ ਭੀਮ ਚੰਦ ਗੁਰੂ ਜੀ ਨੂੰ ਮਿਲਣ ਆਇਆ । ਆਨੰਦਪੁਰ ਆ ਕੇ ਕੀ ਵੇਖਦਾ ਹੈ ਕਿ ਕਾਬਲ ਤੋਂ ਆਇਆ ਇਕ ਕੀਮਤੀ ਸ਼ਾਹੀ ਚੰਦੋਆ ਜੋ ਕਾਬਲ ਦੇ ਰਾਜੇ ਨੇ ਗੁਰੂ ਜੀ ਨੂੰ ਭੇਟ ਕੀਤਾ ਸੀ । ਦੂਜੇ ਆਸਾਮ ਦੇ ਰਾਜੇ ਵਲੋਂ ਇਕ ਕੀਮਤੀ ਪ੍ਰਸਾਦੀ ਹਾਥੀ ਵੇਖਕੇ ਸੜ ਬਲ ਗਿਆ । ਸੁੰਦਰ ਸਿੰਘ ਤਲਵਾਰਾਂ ਨੇਜਿਆਂ ਵਾਲੇ ਵੇਖਕੇ ਹੋਰ ਘਬਰਾ ਗਿਆ । ਏਨਾ ਸਮਾਨ ਤਾਂ ਸਾਡੇ ਕਿਸੇ ਕੋਲ ਵੀ ਨਹੀਂ ਹੈ ਜਿਨ੍ਹਾਂ ਇਸ ਸੰਤ ਮਹਾਤਮਾ ਕੋਲ ਸੁੰਦਰ ਹਾਥੀ ਘੋੜੇ ਤੇ

ਕਾਫੀ ਸਿੱਖ ਹਨ । ਵਾਪਸ ਆਣਕੇ ਇਕ ਦੂਜੇ ਰਾਜੇ ਮਿਲ ਮਿਲਾ ਕੇ ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਸਹੇੜ ਲਿਆ । ਸ਼ਾਹੀ ਚੰਦੋਆ ਅਤੇ ਪ੍ਰਸ਼ਾਦੀ ਹਾਥੀ ਖੋਹਣ ਦਾ ਮਤਾ ਬਣਾ ਲਿਆ । ਜਾਂ ਗੁਰੂ ਜੀ ਨੂੰ ਇਥੋਂ ਕੱਢਿਆ ਜਾਵੇ ਜਾਂ ਡੇਰਾ ਉਜਾੜਿਆ ਜਾਵੇ । ਡਰ ਪੈ ਗਿਆ ਕਿ ਸਾਡੀਆਂ ਰਿਆਸਤਾਂ ਹੀ ਨਾ ਖੋਹ ਲਵੇ । ਰਾਜੇ ਭੀਮ ਚੰਦ ਦੇ ਸਨ ਮੁਖੀ ਸਭ ਹੋ ਗਏ ।

ਰੋਜ ਆਨੰਦ ਪੁਰ ਆਸਾ ਦੀ ਵਾਰ ਅਤੇ ਦੀਵਾਨ ਸਜਾਦੇ । ਬੇਅੰਤ ਸੰਗਤਾਂ ਆਉਂਦੀਆਂ ਤੇ ਜਾਂਦੀਆਂ । ਸੰਗਤਾਂ ਆਨੰਦ ਮਾਣਦੀਆਂ ਪਰ ਅੱਜ ਗੁਰੂ ਗੋਬਿੰਦ ਰਾਇ ਦਰਿਆ ਕਿਨਾਰੇ ਬੈਠੇ ਬੜੀ ਡੂੰਗੀ ਸੋਚ ਵਿਚਾਰ ਵਿੱਚ ਪਏ ਹੋਏ । ਕਦੀ ਉਪਰ ਅਸਮਾਨ ਵੱਲ ਵੇਖਦੇ ਹਨ । ਕਦੀ ਨਿੱਕੀਆਂ-ਨਿੱਕੀਆਂ ਪਹਾੜੀਆਂ ਵੱਲ ਕਦੀ ਪਾਣੀ ਦੀਆਂ ਛੱਲਾਂ ਵੱਲ ਕਦੀ ਨੇਤਰ ਬੰਦ ਕਰ ਲੈਂਦੇ ਹਨ । ਖਿਆਲ ਗੁਰੂ ਨਾਨਕ ਦੇਵ ਜੀ ਤੋਂ ਲਾਕੇ ਪਿਤਾ ਤੇਗ ਬਹਾਦਰ ਜੀ ਨੂੰ ਯਾਦ ਕਰਕੇ ਰੁਕ ਗਏ । ਗੁਰੂ ਪਿਤਾ ਜੀ ਨੂੰ ਇਸ ਇਸਲਾਮੀ ਹਕੂਮਤ ਨੇ ਦਿੱਲੀ ਸਦ ਕੇ ਸਿਰਫ ਦੁਖੀ ਮਜਲੂਮਾਂ ਦੀ ਅਤੇ ਕਸ਼ਮੀਰੀ ਪੰਡਤਾਂ ਦੀ ਫਰਿਆਦ ਸੁਣਨ ਕਰਕੇ ਆਪਣਾ ਹਿੰਦੂ ਧਰਮ ਬਚਾਨ ਦੀ ਖਾਤਰ ਸ਼ਹੀਦ ਕਰ ਦਿੱਤਾ । ਇਸ ਵੇਲੇ ਗੁਰੂ ਜੀ ਦੇ ਨੇਤਰ ਲਾਲ ਸੇਰ ਵਾਂਗੂ ਸਨ । ਜੋਸ਼ ਨਾਲ ਚਿਹਰਾ ਭਖ ਰਿਹਾ ਸੀ । ਡੌਲੇ ਫਰਕ ਰਹੇ ਸਨ ਨਾਲ ਡੂੰਗੀ ਸੋਚ ਵਿਚਾਰ ਵਿੱਚ ਸੋਚ ਲੱਗੀ ਹੋਈ ਸੀ । ਇਕ ਪਾਸਿਉਂ ਗੁਰੂ ਦਾ ਬੇਟਾ ਸਰਦਾਰ ਜੀਵਨ ਸਿੰਘ ਜੈਤਾ ਜੀ ਆ ਗਏ । ਗੁਰੂ ਗੋਬਿੰਦ ਸਿੰਘ ਜੀ ਨੂੰ ਵੇਖਕੇ ਹੱਥ ਜੋੜ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ ਕੀ ਗੱਲ ਏ ਬੜੀ ਡੂੰਘੀ ਸੋਚ ਵਿਚਾਰ ਵਿੱਚ ਪਏ ਦਿਸਦੇ ਹੋ । ਅੱਜ ਕੀ ਕੌਤਕ ਵਰਤਾਉਣਾ ਏ । ਗੁਰੂ ਜੀ ਵੇਖਕੇ ਮੁਸਕਰਾਏ ਅਤੇ ਬੋਲੇ ਆ ਮੇਰੇ ਬਹਾਦਰ ਸੂਰਮੇ ਆ ਆਪ ਨੇ ਚੰਗੀ ਗਲ ਪੁੱਛੀ ਏ । ਅਸੀਂ ਸੋਚ ਰਹੇ ਸਾਂ ਤੁਹਾਨੂੰ ਵੀ ਸਭ ਪਤਾ ਏ । ਗੁਰੂ ਨਾਨਕ ਦੇਵ ਜੀ ਨੇ ਸਾਡੀ ਖਾਤਰ ਕੀ-ਕੀ ਦੁਖ ਉਠਾਏ । ਗੁਰੂ ਅਰਜਨ ਦੇਵ ਜੀ ਨੂੰ ਇਨ੍ਹਾਂ ਜ਼ਾਲਮਾਂ ਨੇ ਨਿਰਦੋਸ਼ਿਆਂ ਨੂੰ ਲਾਹੌਰ ਸ਼ਹੀਦ ਕਰਵਾ ਦਿੱਤਾ । ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਸੱਦ ਕੇ ਤਿੰਨਾ ਸਿੱਖਾਂ ਸਮੇਤ ਸ਼ਹੀਦ ਕਰ ਦਿੱਤਾ । ਜੋ ਤੁਸੀਂ ਆਪ ਗੁਰੂ ਪਿਤਾ ਜੀ ਦਾ ਸੀਸ ਆਨੰਦ ਪੁਰ ਲਿਆਏ ਸੀ । ਜੇ ਇਸ ਜਾਲਮ ਕੌਮ ਦਾ ਮੂੰਹ ਨਾ ਮੋੜਿਆ ਮੁਕਾਬਲਾ ਨਾ ਕੀਤਾ ਤਾਂ ਅੱਗੇ ਵਾਸਤੇ ਪਤਾ ਨਹੀਂ ਕੀ ਕੁਝ ਕਰ ਦੇਣ । ਇਸ ਜਾਲਮ ਕੌਮ ਦੇ ਮੁਕਾਬਲੇ ਵਾਸਤੇ ਇਕ ਖ਼ਾਲਸਾ ਫੌਜ ਤਿਆਰ ਕਰਨ ਦੀ ਸੋਚ ਵਿਚਾਰ ਕਰ ਰਿਹਾ ਹਾਂ । ਆਪ ਦਾ ਕੀ ਵਿਚਾਰ ਏ । ਜੀਵਨ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ

ਇਸ ਇਸਲਾਮੀ ਹਕੂਮਤ ਤੇ ਪਹਾੜੀ ਹਿੰਦੂ ਰਾਜਿਆਂ ਨੇ ਬਹੁਤ ਅੱਤ ਚੁੱਕੀ ਹੋਈ ਏ । ਜੋ ਜੀਅ ਆਵੇ ਕਰੋ ਪਾਤਸ਼ਾਹ । ਸਿਆਣੇ ਕਹਿੰਦੇ ਨੇ ਜੇ ਚੰਗਾ ਕਰਨਾ ਹੋਵੇ ਧਾਰਮੁਕ ਕੰਮ ਤਾਂ ਨਾਲ ਸਲਾਹਕਾਰ ਜ਼ਰੂਰ ਹੋਣਾ ਚਾਹੀਦਾ ਹੈ । ਇਸ ਸੱਚੀ ਸਲਾਹ ਵਿਚਾਰ ਨਾਲ ਸਰਦਾਰ ਜੀਵਨ ਸਿੰਘ ਜੀ ਗੁਰੂ ਜੀ ਨਾਲ ਪੱਕੇ ਸਲਾਹਕਾਰ ਹੋ ਗਏ । ਇਹ ਗੱਲ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਖੁਸ਼ ਹੋ ਗੁਰੂ ਜੀ ਨੇ ਆਖਿਆ ਜੀਵਨ ਸਿੰਘ ਜੀ ਇਸ ਤਰ੍ਹਾਂ ਕਰੋ ਸਭ ਸੰਗਤਾਂ ਨੂੰ ਬੁਲਾਵੋ । ਦੇਸ਼ ਦੇ ਚਾਰੀਂ ਪਾਸੀਂ ਚਿੱਠੀਆਂ ਪਾ ਦੇਵੋ ਕਿ ਐਂਤਕੀ ਵਿਸਾਖੀ ਦਾ ਮੇਲਾ ਆਨੰਦਪੁਰ ਲੱਗੇਗਾ ਸਭ ਸੰਗਤਾਂ ਅਨੰਦ ਪੁਰ ਦਰਸ਼ਣ ਦੇਣ ।

## ਦੇਸ਼ ਦੇ ਚਾਰੀਂ ਪਾਸੀ ਚਿੱਠੀਆਂ

ਦੇਸ਼ ਦੇ ਚਾਰੀਂ ਪਾਸੀਂ ਚਿੱਠੀਆਂ ਰਾਹੀਂ ਖ਼ਬਰ ਪਚਾਈ ਗਈ ਅਤੇ ਦੂਰ ਨੇੜੇ ਚੋਪਦਾਰ ਹਲਕਾਰੇ ਭੇਜੇ ਗਏ । ਜਿਵੇਂ-ਜਿਵੇਂ ਸੇਵਾਦਾਰ ਵਿਸਾਖੀ ਦਾ ਮੇਲਾ ਦਸਦੇ ਹਨ ਤਿਵੇਂ-ਤਿਵੇਂ ਸੰਗਤਾਂ ਨੂੰ ਚਾਅ ਤੇ ਖੁਸ਼ੀਆਂ ਚੜਦੀਆਂ ਹਨ । ਮਹੀਨੇ ਗਿਣਦਿਆਂ ਹਫਤੇ ਗਿਣਦਿਆਂ ਦਿਨ ਲਾਗੇ ਆ ਰਹੇ ਸਨ । ਇਧਰ ਗੁਰੂ ਗੋਬਿੰਦ ਰਾਇ ਜੀ ਕੁਝ ਸੇਵਕਾਂ ਨੂੰ ਨਾਲ ਲੈ ਕੇ ਐਸੀ ਜਗ੍ਹਾ ਦੀ ਤਲਾਸ਼ ਕਰਦੇ ਹਨ ਜਿਥੇ ਕਾਫੀ ਤੋਂ ਕਾਫੀ ਸੰਗਤਾਂ ਬੈਠ ਸਕਣ । ਇਧਰ ਵੇਖਦੇ ਉਧਰ ਵੇਖਦੇ ਜਗ੍ਹਾ ਸਾਫ ਸੁਥਰੀ ਨਹੀਂ ਦਿਸਦੀ । ਇਕ ਪਾਸੇ ਆਏ ਵੇਖਕੇ ਦੂਰ ਤਕ ਨਿਗ੍ਹਾ ਕਰਦੇ ਹੋਏ ਇਹ ਜਗ੍ਹਾ ਚੰਗੀ ਏ ਝਾੜੀਆਂ ਕਟਕੇ ਦੂਰ ਤੱਕ ਜਗ੍ਹਾ ਸਾਫ ਕਰਵਾਈ ਗਈ । ਜੋ ਸੰਗਤਾਂ ਦੇ ਬੈਠਣ ਯੋਗ ਸੀ । ਇਕ ਪਾਸੇ ਗੁਰੂ ਜੀ ਦੇ ਬੈਠਣ ਵਾਸਤੇ ਜਗ੍ਹਾ ਬਣਾਈ । ਇਕ ਰਾਗੀਆਂ ਵਾਸਤੇ ਜਗ੍ਹਾ ਬਨਾਈ ਗਈ । ਸੰਗਤਾਂ ਵੀ ਆਉਣੀਆਂ ਸ਼ੁਰੂ ਹੋ ਗਈਆਂ । ਗੁਣੀ, ਗਿਆਨੀ, ਲਿਖਾਰੀ, ਮਹਾਂਪੁਰਸ਼, ਉੱਚਕੋਟੀ ਦੇ ਵਿਦਵਾਨ ਥਾਂ ਪਰਥਾਂ ਆਪਣੇ ਲੋੜੀਂਦਿਆਂ ਵਸਤੂਆਂ ਪਿਨਸਲਾਂ ਕਾਗਜ ਕਿਤਾਬਾਂ ਲੈ ਕੇ ਬੈਠ ਗਏ । ਗੁਰੂ ਜੀ ਦੇ ਸਿੰਘਾਸਣ ਤਕ ਰਸਤਾ ਬਣਾਇਆ ਗਿਆ । ਵਿਸਾਖੀ ਤੋਂ ਇਕ ਦਿਨ ਪਹਿਲਾਂ ਗੁਰੂ ਜੀ ਨੇ ਲੋੜੀਂਦੀਆਂ ਵਰਤਣ ਵਾਲੀਆਂ ਚੀਜਾਂ ਸਭ ਲਿਆ ਰਖਾਈਆਂ । ਅੱਜ ਇਕ ਵਿਸਾਖ 1756 ਨੂੰ ਸਵੇਰੇ ਰਾਗੀ ਸਿੰਘਾਂ ਨੇ ਬੜੇ ਚਾਵਾਂ ਭਰੇ ਦਿਲ ਨਾਲ ਆਸਾ ਦੀ ਵਾਰ ਸ਼ੁਰੂ ਕੀਤੀ । ਛੱਕੇ 'ਸ਼ਬਦ', ਵਾਰਾਂ ਸਾਧ ਸੰਗਤ ਸਰਵਣ ਕਰ ਰਹੀਆਂ ਹਨ । ਹੁਣ ਗੁਰੂ ਜੀ ਦੇ ਆਉਣ ਦੀ ਉਡੀਕ ਹੋ ਰਹੀ ਹੈ । ਸੰਗਤਾਂ ਬੇ-ਸ਼ੁਮਾਰ ਬੈਠੀਆਂ ਹਨ ਤੇ ਹੋਰ ਆ ਰਹੀਆਂ ਹਨ ।

## ਗੁਰੂ ਗੋਬਿੰਦ ਰਾਇ ਜੀ ਦੀਵਾਨ ਵਿੱਚ

ਗੁਰੂ ਗੋਬਿੰਦ ਰਾਇ ਜੀ, ਘੋੜੇ ਤੋਂ ਉੱਤਰ ਕੇ ਪੈਦਲ ਆ ਰਹੇ ਹਨ ਕੁਝ ਸੇਵਕ ਨਾਲ ਹਨ । ਇਕ ਸੇਵਕ ਨੇ ਵੇਖਕੇ 'ਬੋਲੇ ਸੋ ਨਿਹਾਲ', ਦਾ ਜੈਕਾਰਾ ਛਡਿਆ । ਸੰਗਤ ਸਭ ਉਠ ਕੇ ਖੜੋ ਗਈ । ਰਾਗੀ ਸਿੰਘਾਂ ਆਸਾ ਦੀ ਵਾਰ ਸ਼ੁਰੂ ਰੱਖੀ । ਮੂੰਹ ਹਨੇਰਾ ਹਟਿਆ । ਰਾਗੀ ਸਿੰਘਾਂ ਆਖਰੀ ਸ਼ਬਦ ਪੜ੍ਹ ਕੇ ਭੋਗ ਪਾ ਦਿੱਤਾ । ਕੁਝ ਦਿਨ ਚੜ੍ਹ ਆਇਆ । ਸੂਰਜ ਭਗਵਾਨ ਨੇ ਵੀ ਧੌਣ ਉੱਚੀ ਕਰਕੇ ਆ ਆਪਣੇ ਗੁਰੂ ਜੀ ਦੇ ਦਰਸ਼ਨ ਕੀਤੇ । ਦਿਨ ਵੀ ਕਾਫੀ ਆ ਚੁੱਕਾ ਸੀ । ਮੇਲਾ ਵੇਖਣ ਵਾਲੇ ਵੀ ਵੇਖਣ ਲੱਗੇ ਸੋਚਣ ਕਿ ਭੋਗ ਤਾਂ ਪੈ ਚੁੱਕਾ ਹੈ ਹੁਣ ਕੜਾਹ ਪ੍ਰਸਾਦ ਛੱਕਕੇ ਫਿਰ ਤੁਰ ਕੇ ਮੇਲਾ ਵੇਖਾਂਗੇ । ਸਭ ਦੀਆਂ ਅੱਖਾਂ ਗੁਰੂ ਜੀ ਵੱਲ ਹਨ ਕਿ ਹੁਣ ਚਲੇ ਜਾਣਗੇ । ਸੰਗਤ ਵਿੱਚ ਕੁਝ ਹਿਲ ਜੁਲ ਹੋਣ ਲੱਗੀ । ਗੁਰੂ ਜੀ ਸਿੰਘਾਸਣ ਤੋਂ ਉਠ ਕੇ ਹੇਠਾਂ ਖੜੇ ਹੋ ਗਏ । ਕੁਝ ਚਿਰ ਚੁੱਪ ਹੀ ਰਹੇ । ਸੰਗਤ ਵੀ ਵੇਖਣ ਲੱਗੀ ਜੋ ਦੂਰ ਤਕ ਬੈਠੀ ਸੀ ਕਿ ਹੁਣ ਕੀ ਹੋਣ ਵਾਲਾ ਹੈ । ਗੁਰੂ ਜੀ ਨੇ ਉਪਰ ਤਕਿਆ, ਸੰਗਤਾਂ ਵੱਲ ਤਕਿਆ, ਕੁਝ ਮੰਤ੍ਰ ਪੜ੍ਹਿਆ, ਚੰਡੀ ਤਲਵਾਰ ਮਿਆਨ ਵਿੱਚੋਂ ਕੱਢਕੇ ਮੱਥੇ ਨੂੰ ਲਾਈ । ਆਪਣੇ ਨੇਤਰਾਂ ਨਾਲ ਲਗਾਈ ਆਪਣੇ ਸੱਜੀ ਬਾਂਹ ਸਿੱਧੀ ਕਰਕੇ ਚੰਡੀ ਤਲਵਾਰ ਨੂੰ ਵੇਖਕੇ ਮੁਸਕਰਾ ਪਏ । ਹੁਣ ਚੰਡੀ ਬੜੀ ਉਤਾਵਲੀ ਹੋ ਚੁੱਕੀ ਹੈ । ਸੰਗਤ ਆਪਣੇ ਮੰਨਾਂ ਵਿੱਚ ਸੋਚਣ ਲੱਗੀ ਕਿ ਹੁਣ ਕੀ ਹੋਣ ਵਾਲਾ ਹੈ । ਗੁਰੂ ਜੀ ਬੋਲੇ ਸਾਧ ਸੰਗਤ ਜੀ ਜਿਸ ਕਾਰਜ ਵਾਸਤੇ ਏਡਾ ਵੱਡਾ ਵਿਸਾਖੀ ਦਾ ਮੇਲਾ ਰਚਿਆ ਹੈ । ਆਪ ਸਭ ਨੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਹੈ । ਅੱਜ ਦਿਨ ਬੜੇ ਭਾਗਾਂ ਵਾਲਾ ਹੈ ਜੋ ਆਪ ਜੀ ਕਈ ਹਜ਼ਾਰ ਦੀ ਗਿਣਤੀ ਵਿੱਚ ਅਨੰਦਪੁਰ ਆਏ ਹੋ । ਜਿਸ ਕਾਰਜ ਵਾਸਤੇ ਅਸੀਂ ਤੁਹਾਨੂੰ ਸੱਦੇ ਪੱਤਰ ਘੱਲੇ ਸੀ । ਉਸ ਕਾਰਜ ਵਾਸਤੇ ਆਪਾਂ ਕੁਝ ਵਿਚਾਰ ਕਰੀਏ ।

## ਪੰਜ ਪਿਆਰੇ ਅਤੇ ਸਿੱਖੀ ਦੀ ਪਰਖ

ਗੁਰੂ ਗੋਬਿੰਦ ਰਾਇ ਜੀ ਸਿੰਘਾਸਣ ਕੋਲ ਖੜੇ ਹੋਕੇ ਉੱਚੀ ਬੋਲ ਕੇ ਕਿਹਾ ਆਉ ਕੋਈ ਗੁਰੂ ਪਿਆਰਾ ਸਿੱਖ । ਜੋ ਸਾਨੂੰ ਆਪਣਾ ਸੀਸ ਭੇਟਾਂ ਕਰ ਸਕੇ । ਸਾਨੂੰ ਸੀਸ ਦੀ ਲੋੜ ਹੈ । ਤਲਵਾਰ ਹਵਾ ਵਿੱਚ ਘੁਮਾਈ ਫਿਰ ਸੰਗਤ ਵੱਲ

ਤੱਕਿਆ । ਸੰਗਤ ਵਿੱਚੋਂ ਕੋਈ ਉੱਤਰ ਨਾ ਆਇਆ । ਚੁਪ ਛਾ ਗਈ ਸਭ ਦੀਆਂ ਨੀਵੀਆਂ ਨਜਰਾਂ ਹੋ ਗਈਆਂ । ਕੋਈ ਸਿੱਧਾ ਉੱਪਰ ਨਹੀਂ ਸੀ ਝਾਕ ਸਕਦਾ । ਮੱਤਾ ਮੇਰੀਆਂ ਅੱਖਾਂ ਵਿੱਚ ਅੱਖਾਂ ਨਾ ਪੈ ਜਾਣ, ਮੈਨੂੰ ਹੀ ਨਾ ਸਦ ਲੈਣ ਅਸੀਂ ਤਾਂ ਮੇਲਾ ਵੇਖਣ ਆਏ ਹਾਂ । ਐਵੇਂ ਕਿਉਂ ਨਹੱਕੇ ਮਰੀਏ । ਸਾਡੇ ਪਿਛੇ ਮਾਤਾ-ਪਿਤਾ, ਨਿੱਕੇ ਨਿਆਣੇ ਛੱਡ ਆਏ ਹਾਂ । ਮੁੜ ਘਰ ਵੀ ਜਾਣਾ ਹੈ । ਏਸ ਵੇਲੇ ਗੁਰੂ ਜੀ ਦਾ ਤੇਜ ਝੱਲਿਆ ਨਹੀਂ ਸੀ ਜਾਂਦਾ । ਨੈਣ ਲਾਲ ਸ਼ੇਰ ਵਾਂਗ ਚਮਕ ਰਹੇ ਸਨ । ਮੱਥੇ ਤੇ ਲਾਲੀ ਦਿਸ ਰਹੀ ਸੀ । ਡੋਲੇ ਫਰਕ ਰਹੇ ਸਨ । ਫਿਰ ਕੁਝ ਮੰਤਰ ਪੜ੍ਹਦੇ ਹੋਏ ਉੱਚੀ ਸ਼ੇਰ ਵਾਂਗ ਗਰਜ ਕੇ ਬੋਲੇ ''ਸਾਨੂੰ ਸੀਸ ਦੇਵੋ' ਅਸਾਂ ਨੂੰ ਸੀਸ ਦੀ ਲੋੜ ਹੈ'' । ਸੰਗਤ ਦੇ ਜੋ ਸਵਾਸ ਆਉਂਦੇ ਸਨ ਉਹ ਵੀ ਕੁਝ ਮਧਮ ਹੋ ਗਏ । ਹੁਣ ਕੋਈ ਆਪਣੀ ਧੌਣ ਉੱਚੀ ਨਹੀਂ ਕਰਦਾ ਬਿਲਕੁਲ ਸ਼ਾਂਤੀ ਵਰਤ ਗਈ । ਸਭ ਦੀਆਂ ਨਿਗ੍ਹਾ ਧਰਤੀ ਵਿੱਚ ਗੱਡੀਆਂ ਗਈਆਂ । ਅਸੀਂ ਤਾਂ ਮੇਲੇ ਦੇ ਰੰਗ ਤਮਾਸ਼ੇ ਵੇਖਣ ਆਏ ਸਾਂ ਮੇਲੇ ਦਾ ਪਜ ਪਾ ਕੇ ਸਾਨੂੰ ਸਦ ਲਿਆ । ਸਦ ਕੇ ਹੁਣ ਸਾਡੇ ਸੀਸ ਮੰਗਦੇ ਹਨ । ਕਿੰਨਾ ਹਨੇਰ ਹੈ ਭਗਤਿਆ, ਪਤਾ ਨਹੀਂ ਕਿੰਨੇ ਕੁ ਸੀਸ ਮੰਗਣੇ ਹਨ । ਆਪਾਂ ਤਾਂ ਨਹੀਂ ਉਠਣਾ । ਸੰਗਤ ਆਪੋ-ਆਪਣੇ ਮੰਨਾ ਵਿੱਚ ਗਿਣਤੀਆਂ ਗਿਣ ਰਹੀ ਹੈ । ਸਤਿਗੁਰੂ ਜੀ ਸਿੰਘਾਸਨ ਕੋਲ ਖੜੇ ਤੀਸਰੀ ਵਾਰੀ ਫਿਰ ਗਰਜ ਕੇ ਬੋਲੇ ''ਆਓ ਕੋਈ ਗੁਰੂ ਪਿਆਰਾ ਸਿੱਖ ਸਾਨੂੰ ਆਪਣਾ ਸੀਸ ਦੇਵੈ । ਆਪਣਾ ਵਿਗੜਿਆ ਹੋਇਆ ਕੰਮ ਸੁਧਰ ਜਾਵੇ'' । ਤੀਸਰੀ ਵਾਰੀ ਸੀਸ ਦੀ ਮੰਗ ਕਰਕੇ ਇਧਰ ਉਧਰ ਸੰਗਤ ਵੱਲ ਤਕਣ ਲੱਗੇ । ਇਕ ਸਿੱਖ ਦੀਵਾਨ ਵਿੱਚੋਂ ਹੱਥ ਜੋੜ ਕੇ ਉਠਿਆ । ਗੁਰੂ ਜੀ ਪਾਸ ਆ ਕੇ ਕਹਿਣ ਲੱਗਾ, ''ਸੱਚੇ ਪਾਤਸ਼ਾਹ ਗੁਰੂ ਜੀ ਖਿਮਾ ਕਰਨੀ । ਦੋ ਵਾਰੀ ਤੁਸੀਂ ਹੁਕਮ ਕੀਤਾ । ਮੇਰੇ ਪਾਸੋਂ ਆਪ ਜੀ ਦੇ ਹੁਕਮ ਦੀ ਉਲੰਘਣਾ ਹੋਈ । ਹਜ਼ੂਰ ਪਾਤਸ਼ਾਹ ਮੈਂ ਵੀ ਆਪ ਜੀ ਦਾ, ਤੰਨ ਮੰਨ ਧੰਨ ਵੀ ਆਪ ਜੀ ਦੇ ਚਰਨਾਂ ਵਿੱਚ ਹਾਜਰ ਹੈ ਅਤੇ ਦਾਸ ਦਾ ਸੀਸ ਵੀ ਹਾਜਰ ਹੈ''। ਗੁਰੂ ਜੀ ਨੇ ਦਇਆ ਰਾਮ ਖਤੱਰੀ ਲਹੌਰ ਵਾਸੀ ਨੂੰ ਸ਼ਾਬਾਸ਼ ਦਿੱਤੀ । ਕੁਝ ਕੰਨ ਵਿੱਚ ਮੰਤਰ ਦਿੱਤਾ ਸੰਗਤ ਦੂਰ ਤੱਕ ਬੈਠੀ ਬਿਟ-ਬਿਟ ਵੇਖਣ ਲੱਗੀ ਪਤਾ ਨਹੀਂ ਸਿੱਖ ਨੂੰ ਗੁਰੂ ਜੀ ਕੀ ਕਰਣਗੇ । ਗੁਰੂ ਜੀ ਨੇ ਤਲਵਾਰ ਉੱਚੀ ਕਰਕੇ ਐਸਾ ਵਾਰ ਕੀਤਾ । ਸਿਖ ਦਾ ਸੀਸ ਕੱਟ ਦਿੱਤਾ । ਇਹ ਕੌਤਕ ਵੇਖ ਕੇ ਵੇਖਣ ਵਾਲਿਆਂ ਦੇ ਦਿਲ ਧੜਕਣ ਲੱਗ ਪਏ । ਕੁਝ ਹਿਲ ਜੁਲ ਹੋਣ ਲੱਗੀ ਕੁਝ ਆਪੋ ਵਿੱਚ ਗੱਲਾਂ ਕਰਨ ਲੱਗੇ । ਫਿਰ ਗੁਰੂ ਜੀ ਸੀਸ ਧੜ

ਕੋਲ ਰਖਕੇ ਲਹੂ ਨਾਲ ਭਿੱਜੀ ਤਲਵਾਰ ਉੱਪਰ ਕਰਕੇ ਬੋਲੇ ਗੁਰੂ ਪਿਆਰਿਓ ਸਾਨੂੰ ਇਕ ਸੀਸ ਦੀ ਹੋਰ ਲੋੜ ਹੈ'' । ਇਹ ਬੋਲ ਸੁਣ ਕੇ ਸਭ ਦੀਆਂ ਅੱਖਾਂ ਫਿਰ ਨੀਵੀਆਂ ਪੈ ਗਈਆਂ । ਇਕ ਦੂਸਰੇ ਵੱਲ ਤੱਕਣ ਲੱਗੇ । ਲਾਗੇ ਬੈਠਾ ਇਕ ਸਿਖ ਨਰੋਏ ਸਰੀਰ ਵਾਲਾ ਧਰਮ ਚੰਦ ਜੱਟ ਸਹਾਰਣਪੁਰ ਦਾ ਗੱਭਰੂ ਉਠ ਕੇ ਗੁਰੂ ਜੀ ਕੋਲ ਆਕੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਗੁਰੂ ਜੀ ਦਾਸ ਦਾ ਸੀਸ ਹਾਜਰ ਹੈ । ਗੁਰੂ ਜੀ ਨੇ ਥਾਪੜਾ ਦੇ ਕੇ ਸੀਸ ਕਤਲ ਕਰ ਦਿੱਤਾ । ਜਦੋਂ ਸੰਗਤ ਨੇ ਦੂਸਰਾ ਸੀਸ ਵੀ ਕਤਲ ਹੋਇਆ ਵੇਖਿਆ ਪਿਛਲੇ ਪਾਸਿਉਂ ਸੰਗਤ ਖਿਸਕਣ ਲੱਗੀ ਡਰਦੀ ਨੱਠ ਪਈ । ਗੁਰੂ ਜੀ ਤੀਸਰੀ ਵਾਰੀ ਫਿਰ ਬੋਲੇ ''ਪਿਆਰੇ ਸਿੱਖੋ ਇਕ ਸੀਸ ਦੀ ਸਾਨੂੰ ਹੋਰ ਲੋੜ ਹੈ'' । ਇਹ ਬੋਲ ਸੁਣ ਕੇ ਇਕ ਸਿਖ ਮਧਰੇ ਕਦ ਦਾ ਹਿੰਮਤ ਚੰਦ ਝੀਵਰ ਜਗਨ ਨਾਥ ਪੁਰੀ ਦਾ ਹਥ ਜੋੜ ਕੇ ਉਠਿਆ ਉਸ ਨੇ ਗੁਰੂ ਜੀ ਦੇ ਹਜ਼ੂਰ ਆ ਕੇ ਬੇਨਤੀ ਕੀਤੀ ''ਗੁਰੂ ਜੀ ਦਾਸ ਦਾ ਸੀਸ ਵੀ ਹਾਜਰ ਹੈ । ਇਸ ਨੂੰ ਵੀ ਆਪਣੇ ਚਰਨਾਂ ਵਿੱਚ ਥਾਂ ਦੇਵੋ'' । ਗੁਰੂ ਜੀ ਨੇ ਥਾਪੜਾ ਦੇ ਕੇ ਤਲਵਾਰ ਮਾਰਕੇ ਸੀਸ ਕਤਲ ਕਰ ਦਿੱਤਾ । ਹੁਣ ਤੇ ਸੰਗਤ ਪਿਛਲੇ ਪਾਸਿਉਂ ਕਾਫੀ ਨੱਠ ਗਈ ਸੀ । ਕਹਿਣ ਗੁਰੂ ਜੀ ਨੇ ਏ ਚੰਗਾ ਮੇਲਾ ਵਿਸਾਖੀ ਦਾ ਮਨਾਇਆ ਹੈ । ਬੰਦੇ ਵੱਡ-ਵੱਢ ਰੱਖੀ ਜਾਂਦੇ ਹਨ । ਗੁਰੂ ਜੀ ਚੌਥੀ ਵਾਰ ਰੱਤ ਭਿੱਜੀ ਤਲਵਾਰ ਉੱਚੀ ਕਰਕੇ ਬੋਲੇ ''ਉਠੇ ਕੋਈ ਗੁਰੂ ਦਾ ਸਿੱਖ ਸਾਨੂੰ ਸੀਸ ਦੇਵੇ'' । ਇਸ ਵੇਲੇ ਗੁਰੂ ਜੀ ਦਾ ਮਸਤਕ ਲਾਲ ਸੁਰਖ ਅਗਨੀ ਵਾਂਗ ਚਮਕ ਰਿਹਾ ਸੀ । ਇਕ ਸੀਸ ਦੀ ਹੋਰ ਲੋੜ ਹੈ, ਇਸ ਤਰ੍ਹਾਂ ਦੇ ਜੋਸ਼ ਭਰੇ ਬੋਲ ਸੁਣਕੇ ਸਿਖ ਆਪੋ ਵਿੱਚ ਸੋਚਣ ਲੱਗੇ । ਕਿ ਪਤਾ ਨਹੀਂ ਹੋਰ ਕਿੰਨੇ ਕੁ ਸੀਸ ਮੰਗਣੇ ਹਨ । ਇਕ-ਇਕ ਕਰਕੇ ਸੀਸ ਕਤਲ ਕਰੀ ਜਾਂਦੇ ਹਨ । ਹੁਣ ਤਾਂ ਛਾਮਿਆਂ ਆਪਾਂ ਨੂੰ ਨਠਿਆ ਵੀ ਨਹੀਂ ਜਾਣ ਦੇਣਾ । ਮੂਹਾਂ ਤੇ ਮੌਤ ਦੀਆਂ ਹਵਾਈਆਂ ਉਡ ਰਹਿਆਂ ਹਨ । ਜ਼ੁਬਾਨਾਂ ਖੁਸ਼ਕ ਹੋ ਗਈਆਂ, ਘਬਰਾ ਰਹੇ ਹਨ । ਇਕ ਗੁਰੂ ਪਿਆਰਾ ਸਿਖ ਸਾਹਿਬ ਚੰਦ ਨਾਈ ਬਿੰਦਰਾਬਨ ਦਾ ਉਠ ਕੇ ਦੋਵੇਂ ਹੱਥ ਜੋੜ ਕੇ ਗੁਰੂ ਜੀ ਪਾਸ ਨਮਸਕਾਰ ਕਰਕੇ ਬੇਨਤੀ ਕੀਤੀ ''ਗੁਰੂ ਜੀ ਇਸ ਗਰੀਬ ਦਾ ਸੀਸ ਵੀ ਹਾਜਰ ਹੈ'' । ਗੁਰੂ ਜੀ ਨੇ ਥਾਪੜਾ ਦਿੱਤਾ ਤਲਵਾਰ ਮਾਰਕੇ ਸੀਸ ਕਤਲ ਕਰ ਦਿੱਤਾ । ਚੋਹਾਂ ਦੇ ਸੀਸ ਤੇ ਧੜ ਜਮੀਣ ਤੇ ਪਏ ਹਨ ।

## ਕੁਝ ਮਸੰਦ ਮਾਤਾ ਗੁਜਰੀ ਦੇ ਪਾਸ

ਜਦੋਂ ਗੁਰੂ ਗੋਬਿੰਦ ਰਾਇ ਜੀ ਨੇ ਚੌਥੇ ਸਿੱਖ ਦਾ ਸੀਸ ਕੱਟਿਆ ਜੋ ਕੋਲ

ਮਸੰਦ ਖੜੇ ਸੀ । ਸਲਾਹ ਕਰਕੇ ਮਾਤਾ ਗੁਜਰੀ ਕੋਲ ਆ ਕੇ ਬੇਨਤੀ ਕੀਤੀ ਮਾਤਾ ਜੀ, ਮਾਤਾ ਜੀ ਗੁਰੂ ਗੋਬਿੰਦ ਰਾਇ ਦੇ ਸਿਰ ਨੂੰ ਪਤਾ ਨਹੀਂ ਕੀ ਹੋ ਗਿਆ, ਇੱਕ-ਇੱਕ ਕਰਕੇ ਸਿੱਖਾਂ ਦੇ ਸੀਸ ਕਤਲ ਕਰੀ ਜਾਂਦੇ ਹਨ । ਮਾਤਾ ਜੀ, ਚੌਥੇ ਸਿੱਖ ਦਾ ਸੀਸ ਕਤਲ ਕਰਨ ਲੱਗੇ ਸੀ ਤਾਂ ਅਸੀਂ ਆਪ ਪਾਸ ਆਏ ਹਾਂ । ਜੇ ਤੁਸੀਂ ਆਪ ਜਾ ਕੇ ਨਾ ਰੋਕਿਆ ਤਾਂ ਪਤਾ ਨਹੀਂ ਹੋਰ ਕੀ ਕਰ ਬੈਠਣ । ਮਾਤਾ ਜੀ, ਸੰਗਤ ਵੀ ਡਰਦੀ ਬਹੁਤ ਨੱਠ ਗਈ ਹੈ । ਸਾਡੇ ਵੇਖਦਿਆਂ ਚੌਥੇ ਸਿੱਖ ਦਾ ਸੀਸ ਕਤਲ ਕਰਨ ਲੱਗੇ ਸੀ । ਮਾਤਾ ਗੁਜਰੀ ਜੀ ਸੁਣ ਕੇ ਆਖਿਆ । ਬੇਟਾ ਜੋ ਗੁਰੂ ਜੀ ਕਰਦੇ ਹਨ ਕਰੀ ਜਾਣ ਠੀਕ ਤੇ ਚੰਗਾ ਹੀ ਕਰਦੇ ਹੋਣਗੇ । ਉਹਨਾਂ ਦੀ ਕੀਤੀ ਨੂੰ ਕੋਈ ਵੀ ਮੋੜ ਨਹੀਂ ਸਕਦਾ । ਉਨ੍ਹਾਂ ਦੀਆਂ ਉਹੀ ਜਾਨਣ । ਇਸ ਤਰ੍ਹਾਂ ਦੀਆਂ ਗਲ੍ਹਾਂ ਸੁਣ ਕੇ ਮਾਤਾ ਜੀ ਕੋਲੋਂ ਮਸੰਦ ਵਾਪਸ ਦੀਵਾਨ ਵਿੱਚ ਆਏ ਕੀ ਵੇਖਦੇ ਹਨ ਕੀ ਪੰਜਵੇਂ ਸੀਸ ਦੀ ਮੰਗ ਹੋ ਰਹੀ ਹੈ । ''ਉਠੋ ਕੋਈ ਹੋਰ ਗੁਰੂ ਪਿਆਰਾ ਸਾਡਾ ਵਿਗੜਿਆ ਕੰਮ ਸੁਧਾਰ ਜਾਵੇ'' । ਸੰਗਤ ਤਾਂ ਪਹਿਲਾ ਹੀ ਬਹੁਤ ਹੈਰਾਨ ਸੀ । ਪਿਛਲੇ ਪਾਸੇ ਤੋਂ ਕਾਫੀ ਸੰਗਤ ਚਲੀ ਗਈ ਸੀ । ਜੋ ਬੈਠੇ ਸਨ ਸਭ ਘਬਰਾ ਰਹੇ ਸਨ । ਪਤਾ ਨਹੀਂ ਇਕ-ਇਕ ਕਰਕੇ ਹੋਰ ਕਿੰਨੇ ਕਤਲ ਕਰਨੇ ਹਨ । ਆਪੋ-ਆਪਣੇ ਦਿਲਾਂ ਵਿੱਚ ਸੋਚ ਰਹੇ ਸਨ ਕਿ ਜੇ ਬੈਠੇ ਰਹੇ ਤਾਂ ਵੀ ਸਾਨੂੰ ਸਦ ਲੈਣਾ ਹੈ । ਜੇ ਉਠਕੇ ਗਏ ਤਾਂ ਵੀ ਜਾਣ ਨਹੀਂ ਦੇਣਾ । ਇਕ ਦੂਸਰੇ ਵਲ ਵੇਖ ਕੇ ਘਬਰਾ ਰਹੇ ਸਨ । ਇਸ ਤਰ੍ਹਾਂ ਦੀਆਂ ਗਿਣਤੀਆਂ ਗਿਣ ਰਹੇ ਸਨ ਕੀ ਵੇਖਦੇ ਹਨ ਇਕ ਸਿੱਖ ਉਠਿਆ ਹਥ ਜੋੜ ਕੇ ਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ ਮੋਹਕਮ ਦਾਸ ਛੀਂਬਾ ਦਵਾਰਕਾਪੁਰੀ ਦਾ, ''ਕਿ ਇਸ ਨਿਮਾਣੇ ਸਿੱਖ ਦਾ ਸੀਸ ਵੀ ਹਾਜਰ ਹੈ'' । ਗੁਰੂ ਜੀ ਨੇ ਕਿਹਾ, ''ਸਾਬਾਸ਼ ਸਿੱਖਾ ਆਪ ਨੇ ਸਿੱਖੀ ਰੱਖ ਵਿਖਾਈ ਹੈ । ਸਾਡਾ ਕੰਮ ਪੂਰਾ ਹੋ ਗਿਆ'' । ਇਸ ਨੂੰ ਵੀ ਗੁਰੂ ਜੀ ਥਾਪੜਾ ਦੇ ਕੇ ਛਾਤੀ ਨਾਲ ਲਗਾ ਕੇ ਕੰਨ ਵਿੱਚ ਮੰਤਰ ਸੁਣਾ ਕੇ ਤਲਵਾਰ ਚਲਾਈ । ਸੀਸ ਧੜ ਨਾਲੋਂ ਜੁਦਾ ਕਰ ਦਿੱਤਾ । ਇਹ ਵੇਖਕੇ ਜਨਤਾ ਘਬਰਾ ਗਈ ਤੇ ਖਿਸਕ ਗਈ । ਗੁਰੂ ਜੀ ਨੇ ਪੰਜਵਾਂ ਸੀਸ ਕਤਲ ਕਰ ਦਿੱਤਾ । ਕੋਲ ਖੜੇ ਸੇਵਕ ਨੂੰ ਇਸ਼ਾਰਾ ਕੀਤਾ । ਉਰੇ ਆ । ਸਿਖ ਦੇ ਸਵਾਸ ਰੁਕ ਗਏ ਕਿ ਮੇਰਾ ਸੀਸ ਵੀ ਕਤਲ ਹੋ ਜਾਵੇਗਾ । ਗੁਰੂ ਜੀ ਕਿਹਾ, ''ਸਿੱਖਾ ਡਰ ਨਾ, ਜਲ ਲੈ ਕੇ ਆ ਤਲਵਾਰ ਸਾਫ ਕਰਨੀ ਹੈ'' । ਸਿਖ ਨੇ ਜਲ ਲਿਆਂਦਾ । ਤਲਵਾਰ ਸਾਫ ਕਰਕੇ ਸੁੱਕੇ ਰੁਮਾਲ ਨਾਲ ਸਾਫ ਕਰਕੇ ਮਿਆਨ ਕੀਤੀ । ਸੰਗਤ ਅੱਜੇ ਵੀ ਡਰ

ਰਹੀ ਸੀ । ਸਹਿਮੀ ਹੋਈ ਕਿ ਪਤਾ ਨਹੀਂ ਹੁਣ ਵੀ ਤਲਵਾਰ ਕੱਢ ਲੈਣ । ਗੁਰੂ ਜੀ ਸੰਗਤ ਵੱਲ ਵੇਖਕੇ ਮੁਸਕਰਾਏ । ਹੁਣ ਸਿੱਖਾਂ ਦੇ ਸਿਰਾਂ ਦੀ ਅਦਲਾ ਬਦਲੀ ਕਰਨ ਲੱਗੇ ਇਕ ਦਾ ਸੀਸ ਦੂਸਰੇ ਧੜ ਨਾਲ ਦੂਸਰੇ ਦਾ ਧੜ ਤੀਸਰੇ ਦੇ ਨਾਲ ਜਿਸ ਤਰ੍ਹਾਂ ਕਿਸੇ ਫੁੱਲ ਜਾਂ ਫਲ ਵਾਲੇ ਬੂਟੇ ਨੂੰ ਬਾਗ ਦਾ ਮਾਲੀ ਆਪਣੀ ਮਰਜੀ ਨਾਲ ਪਿਉਂਦ ਚਾੜਦਾ ਹੈ । ਇਸ ਦਾ ਫਲ ਸੋਹਣਾ ਤੇ ਮਿਠਾਸਦਾਰ ਹੋਵੇ ਅਤੇ ਸੋਹਣਾ ਲੱਗੇ । ਉਸ ਤਰ੍ਹਾਂ ਆਕਾਲ ਪੁਰਖ ਸਤਿਗੁਰੂ ਜੀ ਨੇ ਇਕ ਅਨੋਖੀ ਤੇ ਨਿਰਾਲੀ ਕਿਸਮ ਦੀ ਪਿਉਂਦ ਚਾੜ ਦਿੱਤੀ । ਜਦੋਂ ਇਹ ਸਭ ਕੁਝ ਕਰਕੇ ਉੱਠੇ ਕੀ ਵੇਖਦੇ ਹਨ । ਸੰਗਤ ਬਹੁਤ ਸਾਰੀ ਦੀਵਾਨ ਵਿੱਚੋਂ ਡਰਦੀ ਚਲੀ ਗਈ ਜੋ ਬੈਠੇ ਹਨ ਉਨ੍ਹਾਂ ਦੀਆਂ ਧੌਣਾਂ ਜਮੀਨ ਵੱਲ ਝੁਕੀਆਂ ਹੋਈਆਂ ਹਨ । ਸਿੱਖ ਉੱਪਰ ਨਹੀਂ ਝਾਕਦੇ ਡਰਦੇ । ਗੁਰੂ ਜੀ ਨੇ ਆਸਮਾਨ ਵਲ ਵੇਖਕੇ ਅਕਾਲ ਪੁਰਖ ਦਾ ਧੰਨਵਾਦ ਕਰਦੇ ਹਨ । ਜੋ ਗੁਰੂ ਜੀ ਦੇ ਪਾਸ ਸੰਤ ਮਹਾਤਮਾ ਵਿਦਵਾਨ ਅਤੇ ਸਭ ਲਿਖਾਰੀ ਬੈਠੇ ਸਨ । ਅੱਖੀਂ ਡਿੱਠਾ ਹਾਲ ਲਿਖੀ ਜਾਂਦੇ ਹਨ । ਜੋ ਕੁਝ ਹੋ ਰਿਹਾ ਸੀ ਅੱਖਾਂ ਸਾਹਮਣੇ ਸਭ ਲਿਖੀ ਗਏ (ਖਿਮਾ ਕਰਨੀ) ਅਜੇ ਤਕ ਪੰਜ ਬਕਰਿਆਂ ਦਾ ਨਾਮ ਤਕ ਨਹੀਂ ਆਈਆ ਜੋ ਪੁਰਾਣੇ ਗ੍ਰੰਥ ਹਨ ਕਿਸੇ ਵਿੱਚ ਵੀ ਪੰਜਾਂ ਬਕਰਿਆਂ ਦਾ ਹਵਾਲਾ ਨਹੀਂ ਲਿਖਿਆ ਕਿ ਗੁਰੂ ਦਸਮੇਸ਼ ਨੇ 1756 ਦੀ ਵਿਸਾਖੀ ਨੂੰ ਬਕਰੇ ਝਟਕਾਏ ਸਨ । ਸੋ ਜਿਆਦਾ ਨਾ ਲਿਖਦੇ ਹੋਏ ਇਤਨਾ ਹੀ ਕਾਫੀ ਹੈ ਗੁਣੀ ਗਿਆਨੀ ਵਿਦਵਾਨ ਆਪ ਹੀ ਸਭ ਕੁਝ ਜਾਣਦੇ ਅਤੇ ਸਮਝਦਾਰ ਹਨ ।

## ਗੁਰੂ ਜੀ ਨੇ ਅੰਮ੍ਰਿਤ ਤਿਆਰ ਕਰਨਾ

ਦਸ਼ਮੇਸ਼ ਗੁਰੂ ਗੋਬਿੰਦ ਰਾਇ ਜੀ ਨੇ ਅੰਮ੍ਰਿਤ ਤਿਆਰ ਕਰ ਲਿਆ । ਬਾਣੀ ਕਹਿੜੀ-ਕਹਿੜੀ ਪੜ੍ਹੀ ਸੀ ਅਗੇ ਜਾ ਕੇ ਦਸਿਆ ਜਾਵੇਗਾ ਜੋ ਅੰਮ੍ਰਿਤ ਤਿਆਰ ਕਰਕੇ ਪੰਜਾਂ ਸਿੱਖਾਂ ਨੂੰ ਛਕਾਇਆ ਅਤੇ ਨਾਲ ਸਿੰਘ ਸ਼ਬਦ ਜੋੜ ਕੇ ਦਇਆ ਰਾਮ ਤੋਂ ਦਇਆ ਸਿੰਘ ਬਣਾ ਦਿੱਤਾ, ਧਰਮ ਚੰਦ ਤੋਂ ਧਰਮ ਸਿੰਘ ਬਣਾ ਦਿੱਤਾ । ਪੰਜਾਂ ਸਿੰਘਾਂ ਨੂੰ ਅੰਮ੍ਰਿਤ ਦੇ ਛਿੱਟੇ ਮਾਰ ਕੇ ਮੁੜ ਨਵਾ ਜਨਮ ਦੇ ਕੇ ਸੁਰਜੀਤ ਕਰ ਦਿੱਤਾ ਅਤੇ ਨਵਾਂ ਜੀਵਨ ਬਖਸ਼ਿਆ । ਪੰਜਾਂ ਦਾ ਨਾਮ ਗੁਰੂ ਦੇ ਪੰਜ ਪਿਆਰੇ ਰੱਖ ਦਿੱਤਾ । ਇਸੇ ਵੇਲੇ ਹੁਕਮ ਵੀ ਕਰ ਦਿੱਤਾ ਕਿ ਪੰਜ ਕੱਕੇ ਰਖਣੇ, ਕੇਸ, ਕੰਘਾ, ਕੜਾ, ਕੱਛ, ਕਿਰਪਾਨ ਅਤੇ ਗੁਰੂ ਦਾ ਹੁਕਮ ਸਦਾ ਯਾਦ ਰਖਣਾ । ਹੋਰ ਹੁਕਮ ਕੀਤਾ ਸਿਖੋ ਨਸ਼ੇ ਵਾਲੀ ਕੋਈ ਚੀਜ ਨਹੀਂ ਵਰਤਣੀ, ਮਾਸ

ਨਹੀਂ ਖਾਣਾ, ਸ਼ਰਾਬ ਨਹੀਂ ਪੀਣੀ, ਤਮਾਕੂ, ਭੰਗ, ਚਰਸ, ਮੱਛੀ, ਆਂਡੇ ਤੇ ਸੁਲਫਾ ਇਹ ਨਸ਼ਿੱਧ ਚੀਜਾਂ ਨਹੀਂ ਵਰਤਣੀਆਂ । ਝੂਠ ਨਹੀਂ ਬੋਲਣਾ, ਚੋਰੀ ਨਹੀਂ ਕਰਨੀ, ਕੇਸ ਨਹੀਂ ਕਟਵਾਉਣੇ ਹੋਰ ਅਨੇਕਾਂ ਸਿਖੀਆਵਾਂ ਦਿੱਤੀਆਂ । ਦਸ਼ਮੇਸ਼ ਮੁਸਕਰਾਏ ਬੋਲੇ ਅਸਾਂ ਵੀ ਅੰਮ੍ਰਿਤ ਛਕਣਾ ਹੈ ਮੈਂ ਵੀ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣ ਜਾਵਾਂ । ਅੱਗੋ ਪੰਜਾਂ ਪਿਆਰਿਆਂ ਹੱਥ ਜੋੜ ਬੇਨਤੀ ਕੀਤੀ ਸੱਚੇ ਪਾਤਸ਼ਾਹ ਗੁਰੂ ਜੀ ਸਾਡੀ ਇਕ ਬੇਨਤੀ ਸੁਣੋ ਅਸੀਂ ਆਪ ਜੀ ਨੂੰ ਸੀਸ ਦੇ ਕੇ ਇਸ ਅਨੋਖੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਹੈ । ਸੱਚੇ ਪਾਤਸ਼ਾਹ, ਆਪ ਤੁਸੀਂ ਖਾਲਸਾ ਪੰਥ ਨੂੰ ਕੀ ਦੇਵੋਗੇ ਤਾਂ ਗੁਰੂ ਜੀ ਇਕ ਅਨੋਖੇ ਰੰਗ ਵਿੱਚ ਆ ਕੇ ਬੋਲੇ ਸੁਣੋ ਮੇਰੇ ਪਿਆਰੇ ਸਿੰਘੋ ਤੁਸੀਂ ਆਪਣੇ ਸੀਸ ਕਟਵਾ ਕੇ ਇਹ ਪਵਿੱਤਰ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਹੈ । ਮੈਂ ਇਸ ਨਵੇਂ ਸਾਜੇ ਖਾਲਸਾ ਪੰਥ ਤੋਂ ਸਭ ਕੁਝ ਕੁਰਬਾਨ ਕਰ ਦੇਵਾਂਗਾ । ਅਸਾਂ ਆਪਣੀ ਹੱਥੀਂ ਗੁਰੂ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਹਿੰਦੂ ਧਰਮ ਰੱਖਣ ਦੀ ਖਾਤਰ ਭੇਜਿਆ ਸੀ । ਦਿੱਲੀ ਜਾ ਕੇ ਸੀਸ ਦੇ ਦਿੱਤਾ ਹਿੰਦੂ ਧਰਮ ਦੀ ਖਾਤਰ। ਮੈਂ ਆਪਣਾ ਸਾਰਾ ਪਰਿਵਾਰ ਇਸ ਨਵੇਂ ਪੰਥ ਤੋਂ ਵਾਰ ਦੇਵਾਂਗਾ । ਦਸ਼ਮੇਸ਼ ਪਾਤਸ਼ਾਹ ਚੋਜੀ ਪ੍ਰੀਤਮ ਸਰਬ ਕਲਾ ਸਮਰੱਥ ਗੁਰੂ ਜੀ ਨੇ ਆਪ ਆਪਣੇ ਕਰ ਕਮਲਾਂ ਨਾਲ (ਹੱਥਾਂ ਨਾਲ) ਅੰਮ੍ਰਿਤ ਛਕਿਆ । ਗੁਰੂ ਗੋਬਿੰਦ ਰਾਇ ਤੋਂ ਗੁਰੂ ਗੋਬਿੰਦ ਸਿੰਘ ਸਜ ਗਏ ਅੰਮ੍ਰਿਤ ਛਕ ਕੇ । ਧੰਨ ਗੁਰੂ ਗੋਬਿੰਦ ਸਿੰਘ ਜੀ ਧੰਨ ਉਹਨਾਂ ਦੇ ਕੌਤਕ ।

ਆਪੇ ਗੁਰੁ ਚੇਲਾ ਹੈ ਆਪੇ, ਆਪੇ ਹਰਿ ਪ੍ਰਭੁ ਚੋਜ ਵਿਡਾਨੀ । (ਸਫਾ 669)

ਮੇਰਾ ਨਾਮ ਵੀ ਅਜੇ ਗੋਬਿੰਦ ਰਾਇ ।
ਮੈਨੂੰ ਰਾਇ ਤੋਂ ਸਿੰਘ ਬਣਾਓ ਆ ਕੇ ॥
ਮੈਂ ਤੁਸਾਂ ਨੂੰ ਮਾਰ ਸੁਰਜੀਤ ਕੀਤਾ ।
ਦੱਸੋ ਮੈਨੂੰ ਵੀ ਕੋਈ ਵਿਚਾਰ ਆ ਕੇ ॥
ਮੈਂ ਤੁਸਾਂ ਨੂੰ ਸਿੰਘ ਬਣਾ ਦਿੱਤਾ ।
ਗੋਬਿੰਦ ਰਾਇ ਤੋਂ ਸਿੰਘ ਸਜਾਓ ਆ ਕੇ ॥
''ਚਾਨਾ'' ਆਪੇ ਗੁਰੂ ਚੇਲਾ ਗੁਰੂ ਆਪੇ ।
ਰਾਹ ਨਵਾਂ ਹੀ ਦਿੱਤਾ ਚਲਾ ਆ ਕੇ ॥

ਹੁਕਮ ਮੰਨ ਕੇ ਗੁਰੂ ਦੇ ਪਿਆਰੀਆਂ ਨੇ ।
ਦਸ਼ਮੇਸ਼ ਗੁਰੂ ਨੂੰ ਸੀਸ ਝੁਕਾ ਦਿੱਤਾ ।
ਵੇਖੋ ਪੰਥ ਦੇ ਬਣੇਂ ਨੇ ਗੁਰੂ ਮੁਰਸ਼ਦ ।
ਬੂਟਾ ਸਿੱਖੀ ਵਾਲਾ ਅਜ ਲਹਿਰਾ ਦਿੱਤਾ ।
ਖੁਸ਼ ਹੋਕੇ ਸ੍ਰੀ ਦਸ਼ਮੇਸ਼ ਜੀ ਨੇ ।
ਪੰਥ ਖਾਲਸਾ ਅਜ ਸਜਾ ਦਿੱਤਾ ।
''ਚਾਨਾ'' ਰਖਣੀ ਯਾਦ ਗਲ ਭੁਲਣੀ ਨਾਂ ।
ਸਾਨੂੰ ਗਿੱਧੜੋ ਸ਼ੇਰ ਬਣਾ ਦਿੱਤਾ ।

———————

## ਗੁਰੂ ਜੀ ਦਾ ਦੂਸਰੇ ਸਿੱਖਾਂ ਨੂੰ ਉਪਦੇਸ਼

ਅੰਮ੍ਰਿਤ ਛਕਕੇ ਸ੍ਰੀ ਦਸ਼ਮੇਸ਼ ਬੋਲੇ ।
ਤੁਸੀਂ ਹੋਵਣਾ ਨਹੀਂ ਉਦਾਸ ਸਿੱਖੋ ॥
ਜਿਵੇਂ ਪੰਜ ਪਿਆਰੇ ਨੇ ਸਾਜ ਦਿੱਤੇ ।
ਤੁਸੀਂ ਮੇਰੀ ਹੋ ਜਿੰਦ ਤੇ ਜਾਣ ਸਿੱਖੋ ॥
ਅਜੇ ਬਸ ਨਹੀਂ ਤੁਸਾਂ ਦੀ ਲੋੜ ਪੈਣੀ ।
ਅਗੇ ਚਲ ਕੇ ਰਹਿਣਾ ਹੁਸ਼ਿਆਰ ਸਿਖੋ ॥
ਉਦੋਂ ਸਿੱਖੀ ਨੂੰ ਤੁਸਾਂ ਨੇ ਰੱਖਣਾ ਹੈ ।
ਸਿਰ ਲਗਾਣਗੇ ਬੇਸ਼ੁਮਾਰ ਸਿਖੋ ॥
ਵਿੱਚ ਦੇਸ਼ ਕੁਰਬਾਣੀਆਂ ਹੋਣਗੀਆਂ ।
ਦੇਣਾ ਰੱਜ ਕੇ ਤੁਸੀਂ ਬਲੀਦਾਨ ਸਿਖੋ ॥
ਵਿੱਚ ਦੇਸ਼ ਦੇ ਲਹੂ ਦੀ ਧਾਰ ਚਲੇ ।
ਵੇਖਣ ਵਾਲੜੇ ਹੋਣ ਹੈਰਾਨ ਸਿਖੋ ॥
ਉਦੋਂ ਸਿਰ ਬੇ ਉੜਕੇ ਲਗਣੇ ਨੇ ।
ਖੰਡੇ ਤੀਰ ਬਹੁ ਭੜਥੂ ਪਾਉਣ ਸਿਖੋ ॥

ਉਦੋਂ ਆਵੇਂਗੀ ਰੁਤ ਸ਼ਹੀਦਿਆਂ ਦੀ ।

ਤੁਸੀਂ ਰਹਿਣਾ ਉਦੋਂ ਹੁਸ਼ਿਆਰ ਸਿਖੋ ॥

ਵਿੱਚ ਛਾਤੀਆਂ ਦੇ ਤੋਪਾਂ ਦੇ ਖਾ ਗੋਲੇ ।

ਕਈ ਦਰਜਣਾਂ ਸਿੰਘ ਹੋਣ ਕੁਰਬਾਨ ਸਿਖੋ ॥

ਕੌਤਕ ਕਰਕੇ ਮੈਂ ਵੀ ਇਥੋ ਤੁਰ ਜਾਣਾ ।

ਝੱਖੜ ਝੁਲੇਗਾ ਆਉ ਤੁਫਾਨ ਸਿਖੋ ॥

ਪਿਤਾ ਵਾਰ ਦਿੱਤਾ ਮਾਤਾ ਪੁੱਤਰ ਹੇ ਜੋ ।

ਉਹ ਵੀ ਦੇਸ਼ ਤੋਂ ਕਰਾਂ ਕੁਰਬਾਨ ਸਿਖੋ ॥

ਚਾਨਾ ਬੋਲਕੇ ਦੇਵੈ ਸੁਣਾ ਸਭ ਨੂੰ ।

ਉਦੋਂ ਚਲੇਗੀ ਧਰਮ ਦੀ ਕਾਰ ਸਿਖੋ ॥

---

## ਗੁਰੂ ਜੀ ਦੇ ਹੁਕਮ ਅਨੁਸਾਰ ਪੰਜ ਕੱਕੇ

1. ਕੱਕਾ ਪਹਿਲਾ ਏ ਸੀਸ ਤੇ ਕੇਸ ਵੇਖੋ ।

ਰਿਸ਼ੀ ਮੁਨੀਆਂ ਦੀ ਦਾਤ ਸੰਭਾਲ ਰਖੋ ॥

ਬੇ ਅਦਬੀ ਕੇਸਾਂ ਦੀ ਨਹੀਂ ਕਰਨੀ ।

ਸਦਾ ਵਾਸਤੇ ਸਿੱਖੀ ਨੂੰ ਧਾਰ ਰੱਖੋ ।

2. ਕੰਘਾ ਨਿਤ ਸਵਾਰ ਦਾ ਕੇਸ ਸੋਹਣੇ ।

ਇਸੇ ਤਰ੍ਹਾਂ ਮੰਨ ਤੁਸੀ ਸਵਾਰ ਰਖੋ ॥

3. ਕੱਕਾ ਤੀਸਰਾ ਹੱਥ ਕੜਾ ਰਖੋ ।

ਹੱਥ ਕੜੀ ਏ ਸਿੱਖੀ ਦੀ ਯਾਦ ਰਖੋ ॥

ਜਦੋਂ ਤੁਸੀ ਬੁਰਾਈ ਕੋਈ ਕਰਨ ਲੱਗੇ ।

ਵੱਲ ਏਸ ਦੇ ਜਰ੍ਹਾ ਖਿਆਲ ਰਖੋ ॥

4. ਕੱਕਾ ਚੋਥਾ ਏ ਪਾਉਣੀ ਕੱਛ ਸੋਹਣੀ ।

ਇਕ ਪਾਉਣੀ ਦੂਜੀ ਸਵਾਰ ਰਖੋ ॥

ਜਤੀ ਸਤੀ ਦੀ ਹਾਮੀ ਏ ਭਰਦੀਏ ।
ਬ੍ਰਹਮਚਾਰੀਜਾ ਤੇ ਧਰਮ ਦੀ ਆਣ ਰੱਖੋ ॥
5. ਕੱਕਾ ਪੰਜਵਾਂ ਪਹਿਣੀ ਕਿਰਪਾਣ ਜੇਹੜੀ ।
ਇਸ ਨਾਲ ਮਜਲੂਮਾਂ ਦੀ ਲਾਜ ਰਖੋ ॥
ਜਦੋਂ ਚੜ੍ਹਕੇ ਆਏ ਕੋਈ ਸਿਰ ਵੈਰੀ ।
ਬਚੋ ਆਪ ਤੇ ਦੂਜੇ ਦੇ ਪ੍ਰਾਣ ਰਖੋ ॥
ਨਾਲ ਇਸ ਦੇ ਧਰਮ ਦਾ ਯੁੱਧ ਕਰਨਾ ।
ਇਕ ਦੂਜੇ ਨਾਲ ਸਭ ਪਿਆਰ ਰਖੋ ॥
ਆਪ ਜੀਵੋ ਤੇ ਦੂਜੇ ਨੂੰ ਜੀਣ ਦੇਵੋ ।
''ਚਾਨਾ'' ਹਰੇਕ ਨਾਲ ਮੇਲ ਮਿਲਾਪ ਰਖੋ ॥
ਜੋ ਗੁਰੂ ਨੇ ਬਖਸ਼ੇ ਪੰਜ ਕੱਕੇ ।
ਭੁਲ ਜਾਣਾ ਨਾ ਸਦਾ ਰਿਧੇ ਧਾਰ ਰਖੋ ।

ਇਹ ਸਨ ਪੰਜਾਂ ਪਿਆਰਿਆਂ ਨੂੰ ਅਤੇ ਸਰਬੱਤ ਖਾਲਸੇ ਤੇ ਗੁਰੂ ਸੰਗਤ ਨੂੰ ਹੁਕਮ ਅਤੇ ਤਕੀਦ ਕੀਤੀ ਜੋ ਮੇਰੇ ਹੁਕਮ ਤੇ ਚੱਲੇਗਾ ਉਹ ਮੇਰਾ ਪੂਰਨ ਤੇ ਸੱਚਾ ਸੁੱਚਾ ਸਿੱਖ ਹੋਵੇਗਾ । ਨਸ਼ੇ ਵਾਲੀਆਂ ਚੀਜ਼ਾਂ ਨੂੰ ਤਾਂ ਗੁਰੂ ਜੀ ਬਹੁਤ ਬੁਰਾ ਮੰਣਦੇ ਸਨ । ਭਾਈ ਅਮਲ ਤਾਂ ਪ੍ਰਸ਼ਾਦੇ ਦਾ ਹੀ ਬੜਾ ਉਤਮ ਲਿਖਿਆ ਹੈ । ਹੋਰ ਕਿਸੇ ਝੂਠੇ ਨਸ਼ੇ ਅਮਲ ਦੀ ਜਰੂਰਤ ਨਹੀਂ ਰਹਿ ਜਾਂਦੀ । ਝੂਠੇ ਅਮਲ ਦੁਨੀਆਂ ਦੇ ਛੱਡੋ । ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਮੰਨੋ ।

## ਸਾਡਾ ਇਤਿਹਾਸ ਦਸ ਪਾਤਸ਼ਾਹੀਆਂ।

ਪ੍ਰਫੈਸਰ ਸਤਿਬੀਰ ਸਿੰਘ ਜੀ ਲਿਖਦੇ ਹਨ (ਸਾਡਾ ਇਤਿਹਾਸ ਦਸ ਪਾਤਸ਼ਾਹੀਆਂ ਵਿੱਚ) ਕਿ ਭਾਈ ਕੇਸਰ ਸਿੰਘ ਜੀ ਛਿਬਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਅੰਮ੍ਰਿਤ ਛਕਾਕੇ ਤਕੀਦੀ ਹੁਕਮ ਕੀਤਾ ਸੀ । ਜਿਹਾ ਕਿ ਗੁਰੂ ਜੀ ਨੇ ਆਪਣੇ ਆਸਣ ਤੇ ਬੈਠਿਆ ਕਿਹਾ ਸੀ ।

ਮਾਸ ਸ਼ਰਾਬ ਤਮਾਕੂ ਜੂਆ ਚੋਰੀ ਯਾਰੀ ।
ਇਨ ਸੋ ਹੇਤ ਨਾ ਕਰੇ, ਕੁਸੰਗਤ ਮੰਦੀ ਪਰ ਹਰੇ ॥

ਸ਼ਬਦ ਬਾਣੀ ਜੋ ਪ੍ਰੀਤ, ਸਤਿਸੰਗਤ ਵਿੱਚ ਜਾਵੈ ।
ਨਾਮ ਦਾਨ ਇਸ਼ਨਾਨ, ਧਰਮ ਦੀ ਕਿਰਤ ਕਮਾਵੈ ।
ਕਿਰਪਾਨ ਹੋਇ ਨਾ ਦਬੈ, ਜਥਾ-ਜਥਾ ਵੱਡ ਖਾਵੈ ।
ਆਪਣਾ ਧਰਮ ਨਾ ਤਜੈ, ਨਾ ਬਿਗਾਨਾ ਲੇਵੈ ॥

---

ਸੋ ਆਓ ਜੋ ਭਾਈ ਛਿਬਰ ਕੇਸਰ ਸਿੰਘ ਨੇ, ਗੁਰੂ ਗੋਬਿੰਦ ਸਿੰਘ ਜੀ ਵਲੋਂ ਆਪਣੇ ਨਵੇਂ ਸਾਜੇ ਖਾਲਸੇ ਨੂੰ ਤਕੀਦੀ ਹੁਕਮਨਾਮਾ ਜਾਰੀ ਕੀਤਾ ਸੀ, ਉਪਰ ਜੋ ਪੰਗਤਿਆਂ ਲਿਖੀਆਂ ਹਨ ਉਨ੍ਹਾਂ ਤੇ ਵਿਚਾਰ ਕਰੀਏ । ਅੱਜ ਅਸੀਂ ਸਿੱਖ ਅਖਵਾਉਣ ਦੇ ਬੜੇ ਚਾਹਵਾਨ ਹਾਂ ਪਰ ਸਿੰਘ ਬਣਨੇ ਨੂੰ ਜੀਅ ਨਹੀਂ ਕਰਦਾ । ਸਿਖੋ ਸਿੰਘ ਬਣਨਾ ਬੜਾ ਔਖਾ ਹੈ । ਮਾਸ ਸ਼ਰਾਬ ਛੱਡੋ । ਗੁਰੂ ਦਾ ਅੰਮ੍ਰਿਤ ਛਕੋ ਸਿੰਘ ਬਣੋ ਹੁਣ ਤਾਂ ਅਸੀਂ ਆਪ ਜਾ ਕੇ ਨਾਈਆਂ ਕੋਲੋਂ ਕੇਸ ਕਤਲ ਕਰਵਾਉਂਦੇ ਹਾਂ ਦਾੜ੍ਹੀਆਂ ਕਟਵਾਉਂਦੇ ਹਾਂ ਮੁੱਛਾਂ ਨੂੰ ਕੱਟ ਕੇ ਛੋਟਾ-ਛੋਟਾ ਕਰ ਲੈਂਦੇ ਹਾਂ । ਵੇਖਿਆ ਜੇ ਭਾਈ ਤਾਰੂ ਸਿੰਘ ਦੇ ਕੇਸ ਨਾਈ ਨਹੀਂ ਸੀ ਕੱਟ ਸਕਿਆਂ ਇਨ੍ਹਾਂ ਕੇਸਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਅੰਮ੍ਰਿਤ ਪਿਆ ਹੋਇਆ ਸੀ । ਫਿਰ ਮੋਚੀ ਨੂੰ ਸੱਦਕੇ ਜ਼ਾਲਮਾਂ ਨੇ ਸਣੇ ਸਿਰ ਦੀ ਖੋਪਰੀ ਰੰਬੀਆਂ ਤੇ ਸੱਟਾ ਮਾਰ-ਮਾਰ ਕੇ ਉਤਾਰ ਦਿੱਤੀ । ਸਤਿਗੁਰੂ ਜੀ ਦਾ ਹੁਕਮ ਸਿਰ ਮੱਥੇ ਅਤੇ ਸਵਾਸਾਂ ਤੱਕ ਨਿਭਾਇਆ ਇਹ ਸੀ ਸਿੱਖੀ ਨਾਲ ਪਿਆਰ । ਇਸ ਨੂੰ ਗੁਰੂ ਦਾ ਸਿੰਘ ਆਖਦੇ ਹਨ । ਗੁਰੂ ਦੀ ਸਿੱਖੀ ਮਾਸ, ਸ਼ਰਾਬ ਨੇ ਪਤਿਤ ਕੀਤੀ ਹੈ । ਮਾਸ ਸ਼ਰਾਬ ਛੱਡੋ । ਅੰਮ੍ਰਿਤ ਛਕੋ ਗੁਰੂ ਵਾਲੇ ਬਣੋ । ਗੁਰੂ ਪਿਆਰੇ ਸਿੰਘ ਗੁਰੂ ਦੇ ਹੁਕਮ ਨੂੰ ਮੁੱਖ ਰੱਖਕੇ ਸ਼ਾਮ ਨੂੰ ਰਹਿਰਾਸ ਅਤੇ ਕੀਰਤਨ ਸੋਹਿਲਾ ਪਾਠ ਕਰਕੇ ਅਰਦਾਸ ਕਰਦੇ ਹਨ । ਇਨ੍ਹਾਂ ਨੂੰ ਆਖਦੇ ਹਨ ਗੁਰਮੁਖ ਪਿਆਰੇ ਆਪਣੇ ਗੁਰੂ ਜੀ ਦਾ ਹੁਕਮ ਮੰਨਣ ਵਾਲੇ । ਪਰ ਦੂਸਰੇ ਸ਼ਾਮ ਨੂੰ ਰਹਿਰਾਸ ਵੇਲੇ ਜਾਕੇ ਹਰ ਰੋਜ ਸ਼ਰਾਬ ਅਤੇ ਮਾਸ ਜੋ ਮਰਜੀ ਹੋਵੇ ਖਾ ਪੀ ਲੈਂਦੇ ਹਨ । ਪਰੋਂ ਹੱਥੀ, ਹੂਰੋ ਮੁਕੀ ਹੁੰਦੇ ਹਨ ਪਤਾ ਨਹੀਂ ਇਸ ਨੂੰ ਰਹਿਰਾਸ ਤੇ ਕੀਰਤਨ ਸੋਹਿਲਾ ਆਖਦੇ ਹਨ । ਪਤਾ ਨਹੀਂ ਸਾਡੀ ਮੱਤ ਨੂੰ ਕੀ ਹੋ ਗਿਆ ਏ । ਇਥੇ ਹੀ ਬਸ ਨਹੀਂ ਜੇ ਕੋਈ ਵੀ ਮੁੰਡੇ ਜਾਂ ਕੁੜੀ ਦੇ ਵਿਆਹ ਵਿੱਚ ਮਾਸ ਸ਼ਰਾਬ ਨਾ ਦੇਵੇ ਤਾਂ ਉਸ ਨੂੰ ਸਰੀਕ ਭਾਈ ਚਾਰਾ ਮੇਹਣੇ ਮਾਰਦੇ ਹਨ ਅਤੇ ਤੰਗ ਕਰਦੇ ਹਨ ਕਿ ਤੂੰ ਮਰਿਆ

ਹੋਇਆ ਹੈ । ਇਹ ਖੁਸ਼ੀ ਨਹੀਂ ਕੀਤੀ । ਵਿਆਹ ਦੀ ਇਹ ਛੋਟੀ ਜਿਹੀ ਇਕ ਵਾਰਤਾ ਲਿਖੀ ਹੈ । ਨਮੂਨੇ ਵਜੋਂ ਆਪ ਸਭ ਕੁਝ ਵੇਖਦੇ ਹੋ । ਜੋ ਸਾਡੇ ਸਾਹਮਣੇ ਹੋ ਰਿਹਾ ਹੈ ਕਿਸੇ ਦਾ ਡਰ ਨਹੀਂ ਅਤੇ ਅਸੀਂ ਮੰਨ ਮਰਜੀ ਕਰਕੇ ਦੁਖੀ ਹੁੰਦੇ ਹਾਂ ।

ਗੁਰਬਾਣੀ ਅਨੁਸਾਰ ਜੋ ਲਿਖਿਆ ਹੈ—

ਕਰਤੂਤ ਪਸ਼ੂ ਕੀ ਮਾਨਸ ਜਾਤ

ਜੇ ਰੱਤ ਲਗੇ ਕਪੜੇ ਜਾਮਾ ਹੋਇ ਪਲੀਤ ।

ਜੋ ਰੱਤ ਪੀਵੈ ਮਾਣਸਾ ਤਿਨ ਕਿਉਂ ਨਿਰਮਲ ਚੀਤ ॥

ਹਕ ਪਰਾਇਆ ਨਾਨਕਾ, ਉਸ ਸੂਅਰ ਉਸੁ ਗਾਇ ॥

ਗੁਰੂ ਪੀਰ ਹਾਮਾ ਤਾਂ ਭਰੇ ਜਾਂ ਮੁਰਦਾਰ ਨ ਖਾਇ ॥

ਸੋ ਆਪ ਅੱਗੇ ਵਿਚਾਰ ਕਰੋ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਵਿਚੋਂ ਸਿੰਘ ਸਜਾ ਕੇ ਨਿਡਰ ਤੇ ਦਲੇਰ ਬਣਾ ਦਿੱਤੇ । ਪੰਥ ਨੂੰ ਨਵਾਂ ਰੂਪ ਦੇ ਕੇ ਆਪਣੇ ਧਰਮ ਤੇ ਚਲਣ ਦਾ ਹੁਕਮ ਦਿੱਤਾ । ਦੁਸ਼ਮਣ ਦਾ ਟਾਕਰਾ ਕਰਨ ਵੇਲੇ ਤਲਵਾਰ ਮਿਆਨ ਵਿੱਚੋਂ ਕੱਢੋ । ਆਮ ਖਾਸ ਤਲਵਾਰ ਮਿਆਨ ਵਿੱਚੋਂ ਨਹੀਂ ਕੱਢਣੀ । ਇਹ ਗੁਰੂ ਜੀ ਦਾ ਨਵੇਂ ਸਾਜੇ ਖਾਲਸੇ ਨੂੰ ਤਕੀਦੀ ਹੁਕਮ ਸੀ । ਚੋਜੀ ਪ੍ਰੀਤਮ ਜੀ ਦਾ ।

ਸੋ ਪਾਠਕ ਜਨੋ ਇਹ ਤੁਕਾਂ ਆਪਾਂ ਇਥੇ ਹੀ ਬੰਦ ਕਰਕੇ ਅੱਗੇ ਵਿਚਾਰ ਕਰੀਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰੇ ਸਾਜਣ ਵੇਲੇ 1 ਵਿਸਾਖ 1756 ਅਤੇ 13 ਅਪਰੈਲ ਨੂੰ ਵਿਸਾਖੀ ਵਾਲੇ ਦਿਨ ਦਸ਼ਮੇਸ਼ ਪਾਤਸ਼ਾਹ ਨੇ ਸਿੱਖਾਂ ਦੇ ਸੀਸ ਕੱਟੇ ਸਨ ਕਿ ਪੰਜ ਬਕਰੇ ਝਟਕਾਏ ਸਨ। ਆਪਾਂ ਵਿਚਾਰ ਕਰਣੀ ਹੈ ਬ਼ਹਿਸ ਨਹੀਂ ਕਰਨੀ। ਕਈ ਮਾਸ ਖਾਣ ਵਾਲੇ ਸ਼ੋਕੀਨ ਕਿਤਾਬਾਂ ਲਿਖਦੇ ਹਨ। ਸਟੇਜਾਂ ਤੇ ਪ੍ਰਚਾਰ ਕਰਦੇ ਹਨ। ਕਿ ਮਾਸ ਖਾਣਾ ਠੀਕ ਹੈ ਪਰ ਗੁਰਬਾਣੀ ਅਨੁਸਾਰ ਨਿੰਦਿਆ ਹੋਇਆ ਹੈ ਕਿ ਮਾਸ ਨਹੀਂ ਖਾਣਾ। ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਦੇ ਸੀਸ ਹੀ ਕੱਟੇ ਸਨ ਬਕਰੇ ਨਹੀਂ ਝਟਕਾਏ ਸੀ । ਫਿਰ ਪੜ੍ਹਣ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਬਕਰੇ ਝਟਕਾਏ ਵੀ ਤਾਂ ਤੰਬੂ ਵਿੱਚ ਲਿਜਾ ਕੇ। ਪੜਦੇ ਪਿਛੇ, ਸਿਖਾਂ ਦੀਆਂ ਅੱਖਾਂ ਤੋਂ ਛੁਪਾ ਕੇ, ਕਿਡਾ ਪਹਾੜ ਜਿਡਾ ਝੂਠ ਹੈ। ਸਾਡੇ ਗੁਰੂ ਜੀ ਕੋਈ ਮਦਾਰੀ ਵਾਲਾ ਖੇਲ ਨਹੀਂ ਸਨ ਕਰਦੇ। ਗੁਰੂ ਜੀ ਕਦੀ ਸਿੱਖਾਂ ਨਾਲ ਧੋਖਾ ਬਾਜੀ ਜਾ ਹੇਰਾ-ਫੇਰੀ ਨਹੀਂ ਕਰ ਸਕਦੇ। ਸੱਚ ਤਾਂ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜਾਂ ਸਿੱਖਾਂ ਦੇ ਸੀਸ ਕੱਟ ਕੇ ਪੰਜ ਪਿਆਰੇ ਗੁਰੂ ਕੇ ਨਾਮ ਰੱਖਿਆ ਸੀ । ਸੱਚੀ ਗਲ ਤਾਂ ਇਹ ਹੈ ਕਿ ਜਦੋਂ ਕੋਈ

ਵੀ ਸਿੱਖ ਅਰਦਾਸ ਕਰਦਾ ਹੈ। ਇਹ ਅਸੀਂ ਸਭ ਸੁਣਦੇ ਹਾਂ। ਗੁਰੂ ਜੀ ਕੇ ''ਪੰਜ ਪਿਆਰੇ'' ਅਜ ਤਕ ਇਹ ਨਹੀਂ ਸੁਣਿਆ ਕੀ ਗੁਰੂ ਜੀ ਕੇ ''ਪੰਜ ਬਕਰੇ'' ਦਾਸ ਖੁਦ ਅਰਦਾਸ ਕਰਦਾ ਹੈ। ਜਿਹਾ ਕਿ ਗੁਰੂ ਜੀ ਕੇ ''ਚਾਰ ਸਾਹਿਬਜਾਦੇ, ਪੰਜ ਪਿਆਰੇ'' ਪੰਜ ਬਕਰੇ ਨਹੀਂ। ਗੁਰੂ ਜੀ ਨੇ ਵਾਰੇ-ਵਾਰੀ ਪੰਜਾਂ ਸਿੱਖਾਂ ਦੇ ਸੀਸ ਕਤਲ ਕੀਤੇ ਸਨ। ਤਾਹਿਉਂ ਤਾਂ ਸਿੱਖ ਦੀਵਾਨ ਵਿੱਚੋਂ ਖਿਸਕ ਗਏ ਸਿੱਖਾਂ ਦੇ ਸੀਸ ਕਤਲ ਹੁੰਦੇ ਵੇਖਕੇ। ਜੇ ਗੁਰੂ ਜੀ ਬਕਰੇ ਕੱਟਦੇ ਤਾਂ ਸਿੱਖ ਕਦੀ ਵੀ ਨਾਂ ਜਾਂਦੇ। ਸਗੋਂ ਹੋਰਾਂ ਨੂੰ ਵੀ ਕਹਿੰਦੇ ਠਹਿਰੋ ਜਰ੍ਹਾ ਬਕਰੇ ਰਿਝਣੇ ਹਨ ਖਾਕੇ ਚਲਾਂਗੇ। ਸੋ ਸਿੱਖੋ ਵਿਚਾਰ ਕਰੋ ਪਾਪਾਂ ਦੇ ਹਿੱਸੇਦਾਰ ਨਾ ਬਣੋ (ਬਾਣੀ ਅਨੁਸਾਰ) ਜਿਨ ਮਨ ਹੋਰ ਮੁਖ ਹੋਰ ਸੇ ਕਾਂਢੇ ਕਚਿਆ। ਮੁਖ ਵਾਕ ਗੁਰੂ ਜੀ ਦੇ।

(ੳ) ਜਉ ਤਉ ਪ੍ਰੇਮ ਖੇਲਣ ਕਾ ਚਾਉ,

ਸਿਰੁ ਧਰ ਤਲੀ ਗਲੀ ਮੇਰੀ ਆਉ ॥

ਇਤੁ ਮਾਰਗਿ ਪੈਰੁ ਧਰੀਜੈ,

ਸਿਰੁ ਦੀਜੈ ਕਾਣਿ ਨਾ ਕੀਜੈ ॥

(ਅ) ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥

ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

---

## ਬਕਰੇ ਨਹੀਂ ਸਿੱਖਾਂ ਦੇ ਸੀਸ ਕੱਟੇ ਸਨ

ਇਨ੍ਹਾਂ ਗੁਰੂ ਵਾਕਾਂ ਤੇ ਚਲਕੇ ਸੱਚ ਮੰਨਕੇ ਸਿੱਖਾਂ ਨੇ ਅਮਲ ਕਰਕੇ ਆਪਣੇ ਸੀਸ ਕਟਵਾਏ ਸਨ । ਕੱਟੇ ਹੋਏ ਸੀਸ ਹੱਥ ਦੀ ਤਲੀ ਉੱਪਰ ਵਖਾਲੇ ਸਨ । ਆਪ ਪੰਜਾਂ ਪਿਆਰਿਆਂ ਦੀਆਂ ਫੋਟੋਆਂ ਵੇਖ ਸਕਦੇ ਹੋ । ਖਿਮਾਂ ਪਾਠਕ ਜਨੋ ਜੇ ਬਕਰੇ ਗੁਰੂ ਜੀ ਕਟਦੇ ਤਾਂ ਬਕਰਿਆਂ ਦੇ ਸਿਰਾਂ ਉਪਰ ਹੋਰ ਸਿਰ ਲੱਗੇ ਵੇਖਣ ਵਿੱਚ ਆਉਂਦੇ । ਜੇ ਗੁਰੂ ਜੀ ਬਕਰੇ ਝਟਕਾਉਂਦੇ ਤਾਂ ਸੰਗਤ ਦੇ ਮਨਾਂ ਵਿੱਚ ਚਾਅ ਤੇ ਖੁਸ਼ੀ ਹੁੰਦੀ ਕਿ ਹਜਾਰਿਆ, ਭਗਤਾ, ਲਖੂ, ਛਾਮਿਆ, ਠਹਿਰੋ। ਜਾਇਓ ਨਾ ਗੁਰੂ ਜੀ ਬਕਰੇ ਕੱਟਦੇ ਹਨ । ਖਾ ਕੇ ਮੇਲਾ ਵੇਖਾਂਗੇ । ਇਸ ਤਰ੍ਹਾਂ ਸੰਗਤ ਕਹਿੰਦੀ । ਸੋ ਇਹ ਗਲ ਸੋਲਾਂ ਆਨੇ ਸੱਚੀ ਪੱਕੀ ਵਜਨਣਦਾਰ ਮੰਨੀ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਸਰਿਸ਼ਟੀ ਨੂੰ ਸਾਜਨ ਵਾਲੇ, ਮਦਾਰੀ ਵਾਲਾ ਖੇਲ ਕਰਕੇ ਨਵੇਂ ਸਾਜੇ ਖਾਲਸੇ ਨੂੰ ਗੁਮਰਾਹ ਨਹੀਂ ਸੀ ਕਰ ਸਕਦੇ । ਮੂੰਹ

ਵਿੱਚ ਕੁਝ ਹੋਰ ਤੇ ਦਿਲ ਵਿੱਚ ਕੁਝ ਹੋਰ ਤੇ ਕੀਤਾ ਕੁਝ ਹੋਰ ਇਸ ਤਰ੍ਹਾਂ ਗੁਰੂ ਜੀ ਨਹੀਂ ਕਰ ਸਕਦੇ ਸਨ । ਗੁਰੂ ਜੀ ਨੇ ਮਿਆਨ ਵਿੱਚੋਂ ਤਲਵਾਰ ਕੱਢਕੇ ਸ਼ੇਰ ਵਾਂਗੂ ਉੱਚੀ ਭਬੱਕ ਮਾਰ ਕੇ ਆਖਿਆ ਸੀ । ''ਆਓ ! ਉੱਠੋ ਕੋਈ ਗੁਰੂ ਪਿਆਰਾ ਸਿੱਖ, ਸਾਨੂੰ ਸੀਸ ਦੇਵੇ, ਸਾਨੂੰ ਸੀਸ ਦੀ ਲੋੜ ਹੈ ।'' ਬਕਰੇ ਦੀ ਲੋੜ ਨਹੀਂ ਕਿਹਾ । ਫਿਰ ਸਵਾਲ ਹੋਰ ਹੈ ਕਿ ਗੁਰੂ ਜੀ ਦੇ ਹੁਕਮ ਕਰਨ ਤੇ ਪੰਜ ਬਕਰੇ ਤੰਬੂ ਵਿੱਚ ਪਹਿਲਾਂ ਹੀ ਲਿਆਏ ਹੋਣਗੇ ਜਾਂ ਫਿਰ ਬਾਅਦ ਵਿੱਚ ਰਸੀਆਂ ਨਾਲ ਬੰਨ ਕੇ ਲਿਆਂਦੇ ਹੋਣਗੇ । ਪੰਜ ਬਕਰੇ ਕਿਸੇ ਲਿਖਾਰੀ ਨੇ ਨਹੀਂ ਬੋਲਦੇ ਸੁਣੇ ਨਾ ਹੀ ਕਿਸੇ ਪੁਰਾਣੇ ਗ੍ਰੰਥਾਂ ਵਿਚੋਂ ਸਬੂਤ ਮਿਲਦਾ ਹੈ । ਬਕਰਾ ਤਾਂ ਇਕ ਹੀ ਮੈਂਹ-ਮੈਂਹ ਕਰਦਾ ਦੂਰ ਤਕ ਸੁਣਦਾ ਹੈ ਤੇ ਪੰਜਾਂ ਬਕਰਿਆ ਵਿੱਚੋਂ ਉਸ ਵੇਲੇ ਕੋਈ ਵੀ ਨਾ ਬੋਲਿਆ ਹੋਵੇਗਾ । ਜੇ ਕੋਈ ਲਿਖਾਰੀ ਮੈਂਹ-ਮੈਂਹ ਦੀ ਆਵਾਜ ਸੁਣਦਾ ਤਾਂ ਕਿਸੇ ਨਾ ਕਿਸੇ ਗ੍ਰੰਥ ਵਿੱਚ ਲਿਖਿਆ ਜ਼ਰੂਰ ਮਿਲਦਾ । ਕਿ ਗੁਰੂ ਜੀ ਨੇ ਬਕਰੇ ਪਹਿਲਾਂ ਹੀ ਤੰਬੂ ਵਿੱਚ ਬਨ੍ਹੇ ਸਨ । ਤਾਂ ਆਪਣੇ ਲਿਖੇ ਇਤਿਹਾਸ ਦੀ ਪਹਿਲੀ, ਦੂਸਰੀ ਜਾਂ ਤੀਸਰੀ, ਚੋਥੇ ਅਡੀਸਨ ਵਿੱਚ ਜ਼ਰੂਰ ਲਿਖਦੇ ਕੀ ਅਸੀਂ ਤੰਬੂ ਵਿੱਚ ਬਕਰੇ ਮੈਂਹ-ਮੈਂਹ ਬੋਲਦੇ ਸੁਣੇ ਸੀ । 1756 ਦੀ ਵਿਸਾਖੀ ਤੋਂ ਕਈ ਚਿਰ ਬਾਅਦ ਕਿਤਾਬਾਂ ਜਾਂ ਕੋਈ ਗ੍ਰੰਥ ਲਿਖਿਆ ਗਿਆ ਹੈ ਤਾਂ ਕਿਸੇ ਮਾਸਾਹਾਰੀ ਲਿਖਾਰੀ ਨੇ ਲਿਖ ਦਿੱਤਾ ਹੋਵੇਗਾ ਕਿ ਗੁਰੂ ਜੀ ਨੇ ਵਿਸਾਖੀ ਵਾਲੇ ਦਿਨ ਅਨੰਦਪੁਰ ਪੰਜ ਬਕਰੇ ਝਟਕਾਏ ਸੀ । ਅੱਜ ਤੱਕ ਵੀ ਮਾਸ ਖਾਣ ਦੇ ਸ਼ੌਕੀਣ ਲਿਖਾਰੀ, ਮੱਖੀ ਤੇ ਮੱਖੀ ਮਾਰੀ ਜਾਂਦੇ ਹਨ । ਬਿਨ੍ਹਾਂ ਸੋਚੇ ਸਮਝੇ ਕਿਤਾਬਾਂ ਲਿਖੀ ਜਾਂਦੇ ਹਨ । ਮਾਸ ਖਾਣ ਦੀ ਤੁਹਾਡੀ ਆਪਣੀ ਮਰਜੀ ਹੈ ।

ਵੇਦ ਗ੍ਰੰਥ ਕਹੋ ਮਤ ਝੂਠੇ, ਝੂਠਾ ਜੋ ਨਾ ਵਿਚਾਰੇ ।।
ਜੇ ਰੱਤ ਲਗੇ ਕਪੜੇ ਜਾਮਾ ਹੋਇ ਪਲੀਤ,
ਜੋ ਰੱਤ ਪੀਵੈ ਨਾਨਕਾ ਤਿੰਨ ਕਿਉ ਨਿਰਮਲ ਚੀਤ ।। (ਵਿਚਾਰਣ ਯੋਗ ਹੈ)

ਇਕ ਹੋਰ ਵਿਚਾਰ ਸੁਣੋ

ਇਹ ਆਪਾਂ ਵਿਚਾਰ ਕਰਨੀ ਏ ਪਾਠਕਜਨ ਆਪ ਹੀ ਅੰਦਾਜਾ ਲਾਉ ਕਿ ਪੰਜ ਬਕਰੇ ਕਟਣ ਵਿੱਚ ਕੀ ਸਿੱਖਾਂ ਦਾ ਹੱਥ ਹੋਵੇਗਾ । ਖੱਲ ਵੀ ਲਾਹੀ ਹੋਵੇਗੀ । ਮਾਸ ਦੇ ਛੋਟੇ-ਛੋਟੇ ਟੁਕੜੇ ਵੀ ਕੀਤੇ ਹੋਣਗੇ । ਪੰਜਾਂ ਬਕਰਿਆਂ ਨੂੰ ਰਿਨਿਆਂ ਵੀ ਹੋਵੇਗਾ । ਵੱਡੇ-ਵੱਡੇ ਪਤੀਲੇ ਹੋਣਗੇ । ਕਿਸੇ ਇਕ ਵੀ ਲਿਖਾਰੀ ਨੇ ਨਹੀਂ ਲਿਖਿਆ । ਕੀ ਏਨ੍ਹਾਂ ਘਿਉ ਲਗਾ ਏਨਾ ਲੂਣ ਮਿਰਚ ਮਸਾਲਾ ਵੀ ਲਗਾ । ਕਿਸ-ਕਿਸ ਨੇ ਖਾਧਾ । ਕੱਲਾ ਮਾਸ ਹੀ ਛਕਿਆ ਸੀ ਕੀ ਨਾਲ ਪ੍ਰਸਾਦੇ ਵੀ ਸਨ।

ਬਾਲੀਆਂ ਵਿੱਚ ਪਾ ਕੇ ਛਕਿਆ ਸੀ ਜਾਂ ਹੱਥਾਂ ਤੇ ਧਰਕੇ ਛਕਿਆ ਸੀ । ਸਬੂਤ ਨਾ ਕੋਈ ਦੇ ਸਕਿਆ ਤੇ ਨਾ ਕੋਈ ਦੇ ਸਕੇਗਾ । ਵਿਚਾਰਣ ਦੀ ਲੋੜ ਹੈ । (ਬਹਿਸ ਨਹੀਂ ਕਰਨੀ ਚਾਹੀਦੀ)

## ਦੂਸਰੀ ਵਿਚਾਰ ਵਿਚਾਰੋ

ਪਾਠਕਜਨ ਜੀ ਇਨ੍ਹਾਂ ਗੱਲਾਂ ਤੇ ਵਿਚਾਰ ਤੁਸੀਂ ਆਪ ਕਰਨੀ ਏ ਦਾਸ ਨੂੰ ਪੂਰਾ-ਪੂਰਾ ਵਿਸ਼ਵਾਸ ਹੈ ਕਿ ਅਕਾਲਪੁਰਖ ਦਸ਼ਮੇਸ਼ ਗੁਰੂ ਜੀ ਨੇ ਮਾੜਾ ਅਤੇ ਕੋਝਾ ਕੰਮ ਨਹੀਂ ਕੀਤਾ ਸੀ ਬਕਰੇ ਕਤਲ ਕਰਨ ਦਾ । ਗੁਰੂ ਜੀ ਨੇ ਮੰਗ ਕੀਤੀ ਸੀ ਸਿੱਖਾਂ ਦੇ ਸੀਸ ਕਤਲ ਕਰਨ ਬਾਰੇ । ਬਕਰੇ ਤਾਂ ਕਸਾਈ ਵੱਢਦਾ ਹੈ ਮਾਸ ਵੇਚਣ ਦੀ ਖਾਤਰ ਚਾਰ ਪੈਸੇ ਕਮਾਉਣ ਦੀ ਖਾਤਰ । ਹੁਣ ਤੁਸੀਂ ਆਪ ਵਿਚਾਰ ਕਰਨੀ ਹੈ । ਵਿਚਾਰ ਸਭ ਤੋਂ ਸੱਚੀ-ਸੁੱਚੀ ਗੱਲ ਹੁੰਦੀ ਹੈ ਫਿਰ ਇਕ ਹੋਰ ਵਿਚਾਰ ਕਰਨੀ ਹੈ ਕਿ ਜੋ ਪੰਜ ਬਕਰੇ ਕਤਲ ਕੀਤੇ ਹੋਏ ਬਾਅਦ ਵਿੱਚ ਕਿਥੇ ਗਏ ਬਸ ਇਥੋਂ ਤਕ ਹੀ ਗੁਣੀ-ਗਿਆਨੀ ਪਰਚਾਰਕ ਦਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ 1756 ਦੀ ਵਿਸਾਖੀ ਵਾਲੇ ਦਿਨ ਪੰਜ ਪਿਆਰੇ ਸਾਜਣ ਸਮੇਂ ਪੰਜ, ਬਕਰੇ ਝਟਕਾਏ ਸਨ । ਸਿੱਖਾਂ ਦੇ ਸੀਸ ਕਤਲ ਨਹੀਂ ਕੀਤੇ । ਬਸ ਏਨਾ ਹੀ ਦੱਸਦੇ ਹਨ ਪੰਜ ਬਕਰੇ ਕਤਲ ਕੀਤੇ ਹੋਏ ਕਿਥੇ ਵਰਤੇ ? ਇਕ ਵੀ ਲਿਖਾਰੀ ਨੇ ਕਿਸੇ ਗ੍ਰੰਥ ਵਿੱਚ ਨਹੀਂ ਲਿਖਿਆ ਕਿ ਬਕਰੇ ਫਲਾਨੇ ਥਾਂ ਵਰਤੇ ਸੀ । ਜੋ ਸਿੰਘ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਪੂਰਨ ਅਤੇ ਸੱਚਾ ਗੁਰੂ ਮੰਨਦੇ ਹਨ ਕਦੀ ਵੀ ਇਹਨਾਂ ਮੈਲੀਆਂ ਤੇ ਭੈੜੀਆਂ ਨਖਿਦ ਚੀਜਾਂ ਨੂੰ ਖਾਣਾ ਤਾਂ ਕੀ ਹੈ ਤਕਣਾ ਵੀ ਪਸੰਦ ਨਹੀਂ ਕਰਦੇ । ਇਹਨਾਂ ਮਾੜੀਆਂ ਚੀਜਾਂ ਦਾ ਤਿਆਗ ਕਰੋ ਭੁੱਲੇ ਥੇਰਾਂ ਦਾ ਅਜੇ ਵੀ ਕੁਝ ਨਹੀਂ ਵਿਗੜਿਆ । ਅੰਮ੍ਰਿਤ ਛਕੋ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਬਣੋ । ਗੁਰੂ ਜੀ ਦਾ ਹੁਕਮ ਮੰਨੋ । ਆਪਣਾ ਜਨਮ ਸਫਲ ਕਰੋ । ਚੋਰਾਸੀ ਦੇ ਗੇੜ ਵਿੱਚੋਂ ਬਚ ਜਾਵੋਗੇ ।

## ਖਾਲਸੇ ਦੀ ਵਾਰ

## (ਸੰਤ ਇੰਦਰ ਸਿੰਘ ਜੀ ਚੱਕਰ ਵਰਤੀ ਪਟਿਆਲੇ ਵਾਲੇ)

ਸਿੱਖ ਪੰਥ ਦੇ ਮਹਾਨ ਖੋਜੀ ਸੰਤ ਇੰਦਰ ਸਿੰਘ ਜੀ ਪਟਿਆਲੇ ਵਾਲੇ ਮਹਾਤਮਾ 1756 ਦੀ ਵਿਸਾਖੀ ਨੂੰ ਯਾਦ ਕਰਕੇ ਲੇਖ ਅਤੇ ਕਵਿਤਾ ਕਈ ਲਿਖ

ਚੁੱਕੇ ਹਨ ਜੋ ਸੱਚ ਤੇ ਸਹੀ ਹਨ । (ਦਾਸ ਨੇ ਵੀ ਉਹਨਾਂ ਦੀ ਲਿਖੀ ਕਵਿਤਾ ਹੂਬਹੂ ਹੇਠਾਂ ਲਿਖੀ ਹੈ ਜੋ ਪੜ੍ਹਣ ਤੇ ਸੁਨਣ ਦੇ ਯੋਗ ਹੈ) ।

ਪੁਰੀ ਅਨੰਦ ਵਿੱਚ ਦਸਮ ਗੁਰੂ ਧਰ ਤੇਜ ਕਰਾਰਾ ।।
ਤਖਤ ਰਚਾਇਆ ਸੱਚ ਦਾ ਸੱਚ ਵਣਜ ਪਸਾਰਾ ।।
ਔਰੰਗਜੇਬ ਪੰਥ ਦੇ ਦਿਲ ਵਿੱਚ ਡਰ ਵਧਿਆ ਭਾਰਾ ।।
ਉਸ ਭੇਜਿਆ ਇਕ ਰਿਪੋਰਟ ਲੈਣ ਆਪਣਾ ਹਲਕਾਰਾ ।।
ਜਿਨ ਆਪਣੀ ਅੱਖੀ ਵੇਖਿਆ ਇਹ ਖਾਸ ਨਜਾਰਾ ।।
ਲਿਖ ਭੇਜੀ ਉਸ ਰਿਪੋਟ ਸੀ ਸੱਚ ਜਿਵੈ ਨਿਹਾਰਾ ।।
ਮੈਂ ਵੇਖਿਆ ਗੁਰੂ ਗੋਬਿੰਦ ਸਿੰਘ ਦਾ ਇਕ ਅਦਭੁਤ ਕਾਰਾ ।।
ਉਸ ਵਿਸਾਖੀ ਦੇ ਪੁਰਬ ਤੇ ਸਭ ਪੰਥ ਹਕਾਰਾ ।।
ਸਟੇਜ ਬਣਾਈ ਕੇਸ ਗੜ੍ਹ ਸਾਜਿਆ ਦਰਬਾਰਾ ।।
ਭਰਿਆਂ ਖੂਬ ਦੀਵਾਨ ਜਦ ਕੱਠ ਹੋਇਆ ਸਾਰਾ ।।
ਹਥ ਵਿੱਚ ਪਕੜੀ ਤੇਗ ਸੀ ਦਸਵੈ ਅਵਤਾਰਾ ।।
ਉਹ ਬਿਜਲੀ ਵਾਂਗੂ ਚਮਕਦੀ ਮਾਰੇ ਲਿਸ਼ਕਾਰਾ ।।
ਮੈਂ ਤਿਲਕ ਤਰੋਂਤੀ ਲਾਵਣਾ ਜਿਉਂ ਫੁਲ ਅਨਾਰਾ ।।
ਹੈ ਕੋਈ ਐਸਾ ਸੂਰਮਾ ਜਿਸ ਮਰਣ ਪਿਆਰਾ ।।
ਮੈਂ ਸੀਸ ਉਡਾਵਾਂ ਉਸ ਦਾ ਬੱਸ ਇਕੋ ਵਾਰਾ ।।
ਉਹ ਆਵੈ ਮੇਰੇ ਸਾਹਮਣੇ ਸਿਰ ਦੇਵਣ ਹਾਰਾ ।।
ਪਹਿਲਾ ਲਵੈ ਵਿਚਾਰ ਇਹ ਕੰਮ ਮੁਸ਼ਕਲ ਭਾਰਾ ।।
ਉੱਠੇ ਨੱਸੇ ਪਿੱਛੇ ਫੇਰ ਨਾ ਤੱਕ ਮੌਤ ਕਿਨਾਰਾ ।।
ਮੈਂ ਚਖਾਵਾਂ ਮੌਤ ਦਾ ਉਸ ਨੂੰ ਵਰਤਾਰਾ ।।
ਵਰਤੀ ਚੁਪ ਦਰਬਾਰ ਵਿੱਚ ਇਹ ਸੁਣ ਕੇ ਨਾਰਾ ।।
ਤਦ ਉਠ ਖਲੋਤਾ ਦਇਆ ਰਾਮ ਜਿਸ ਸਿਰੜ ਸਹਾਰਾ ।।
ਮੇਰੇ ਧੰਨਭਾਗ ਗੁਰਦੇਵ ਜੀ ਜੋ ਕੰਮ ਤੁਮਾਰਾ ।।
ਮੇਰਾ ਸਿਰ ਲਿਆ ਸਰ ਜਾਵੈ ਮੈਂ ਸਦਕੇ ਬਲਹਾਰਾ ।।

ਫੜ ਸਰੇਮੈਦਾਨ ਹੀ ਉਸ ਦਾ ਸਿਰ ਕੱਪ ਉਤਾਰਾ ॥
ਵੱਗ ਤੁਰਿਆ ਤਦ ਧਰਤ ਤੇ ਰੱਤ ਦਾ ਪਰਨਾਰਾ ॥
ਜਦ ਫੇਰ ਗੁਰੂ ਨੇ ਆਖਿਆ ਉਹ ਵਾਕ ਦੁਬਾਰਾ ॥
ਕਈ ਕੰਬੇ ਕਾਇਰ ਨਸ ਗਏ ਕੋਈ ਵੇਖ ਨਾ ਚਾਰਾ ॥
ਤਦ ਦੂਜੀ ਵਾਰੀ ਇਕ ਉਠਿਆ ਜੋ ਧਰਮੀ ਭਾਰਾ ॥
ਮੈਨੂੰ ਨਾਲ ਰਲਾ ਲਉ ਦਇਆ ਦੇ ਜੋ ਸਾਥ ਹਮਾਰਾ ॥
ਤਿਵੇ ਉਸ ਨੂੰ ਵੀ ਫੜ ਲਿਆ ਛੱਡ ਕੇ ਜੈਕਾਰਾ ॥
ਵਰਤਾਇਆ ਭੀ ਉਸ ਨਾਲ, ਗੁਰੂ ਉਹੀ ਕਾਰਾ ॥
ਫਿਰ ਤੀਜੀ ਵਾਰੀ ਗੁਰੂ ਜੀ ਜਦ ਬੋਲ ਸੀ ਮਾਰਾ ॥
ਹਿੰਮਤ ਨਾ ਦਾ ਉੱਠਿਆ ਇਕ ਹੋਰ ਦੁਲਾਰਾ ॥
ਉਸ ਮੋਹਕਮ ਨਾਲ ਰਲਾ ਲਿਆ ਜੋ ਚੋਥਾ ਪਿਆਰਾ ॥
ਪੰਜਵੇਂ ਸਾਹਿਬ ਜੀ ਆਣਕੇ ਸਭ ਕੰਮ ਸਵਾਰਾ ॥
ਇਉਂ ਪੰਜ ਨਿਤਾਰੇ ਸੂਰਮੇ ਆਪੋ ਆਪਣੇ ਵਾਰਾ ॥
ਉਹ ਦਿੱਤੇ ਸਨ ਝਟਕਾਏ ਸਭਵੱਡ ਕੀਤਾ ਕਾਰਾ ॥
ਉਹ ਰੱਖ ਦਿੱਤੇ ਸਿਰ ਧੜਾਂ ਤੇ ਅੰਮ੍ਰਿਤ ਛਿੜ ਕਾਰਾ ॥
ਉਹ ਹੋ ਗਏ ਪਹਿਲਾਂ ਵਾਂਗ ਹੀ ਜੱਪਦੇ ਕਰਤਾਰਾ ॥
ਗੁਰੂ ਵੱਢ ਕੇ ਜੋੜੇ ਫੇਰ ਸਿਰ ਕਰ ਮੋਆਜ਼ਾ ਭਾਰਾ ॥
ਇਹ ਧੜ੍ਹ ਉਹੀ ਸਿਰ ਉਹੀ ਹੈ ਨਹੀਂ ਕੀਆ ਨਿਤਾਰਾ ॥
ਜਿਸ ਧੱੜ੍ਹਤੇ ਜਹਿੜਾ ਰਖਿਆ ਜੁੜਿਆ ਬਿਨ ਬਾਰਾ ॥
ਲਾਂਦਾ ਪਿਉਂਦ ਜਿਓ ਬਾਗਬਾਨ ਹੋਰ ਸਾਖ ਹੋਰ ਡਾਰਾ ॥
ਇਹ ਸਾਂਝੀ ਧੜਕਣ ਪੰਥ ਦੀ ਕਰ ਇਕੋ ਸਾਰਾ ॥
ਗੁਰੂ ਮਾਰੀ ਭਬਕ ਦੀਵਾਨ ਵਿੱਚ ਜੋ ਸੁਣੀ ਹਜਾਰਾਂ ॥
ਉਸ ਮੁਗਲ ਰਾਜ ਦੂਰ ਕਰਣ ਦਾ ਕੀਤਾ ਇਕ ਕਾਰਾ ॥
ਉਸ ਦੇਸ ਅਜਾਦੀ ਵਾਸਤੇ ਇਹ ਕੀਆ ਪਸਾਰਾ ॥
ਸੁਣ ਡਰ-ਡਰ ਉੱਠਣ ਪਹਾੜੀਏ ਰਣਜੀਤ ਨਗਾਰਾ ॥

ਕੋਈ ਲਾ ਲਉ ਜੇ ਕਰ ਲਗਦਾ ਹੈ ਆਪਣਾ ਚਾਰਾ ।।
ਉਸ ਵੱਸ ਕੀਤਾ ਹੈ ਸ਼ਕਤੀ ਨੂੰ ਕਰ ਜਾਪ ਉਚਾਰਾ ।।
ਉਸ ਪੰਥ ਰਚਾਇਆ ਖਾਲਸਾ ਵੱਢ ਜੋਧ ਅਪਾਰਾ ।।
ਉਸ ਪਹੁਲ ਪਿਲਾਈ ਖੰਡੇ ਧਾਰ ਕਰ ਜਨਮ ਸੁਹੇਲਾ ।।
ਵਾਹੁ-ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰੁ ਚੇਲਾ ।।

ਜੋ ਆਪ ਉੱਪਰ ਪੜ੍ਹ ਆਏ ਹੋ ਇਥੇ ਵੀ ਕੋਈ ਬਕਰਿਆਂ ਦਾ ਨਾਮ ਤੱਕ ਨਹੀਂ ਆਇਆ । ਪੰਜ ਬਕਰੇ ਨਹੀਂ ਸਨ ਜੋ ਗੁਰੂ ਜੀ ਨੇ ਕਤਲ ਕੀਤੇ । ਪੰਜ ਸਿੱਖਾਂ ਦੇ ਸੀਸ ਕਤਲ ਕੀਤੇ ਸਨ ਜੋ ਸੰਤ ਇੰਦਰ ਸਿੰਘ ਜੀ ਨੇ ਚੰਗੀ ਰੋਸ਼ਨੀ ਪਾਈ ਹੈ । ਇਸ ਤੋਂ ਪਰ੍ਹੇ ਹੋਰ ਕੋਈ ਸੋਚ ਨਹੀਂ ਹੈ । ਜੋ ਇਸ ਤੋਂ ਅੱਗੇ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਨੇ ਕੁਝ ਹੋਰ ਲਾਈਨਾਂ ਲਿਖੀਆਂ ਹਨ । ਜੋ ਪੜ੍ਹਣੇ ਯੋਗ ਹਨ ਸੰਤਾਂ ਨੇ ਕਈ ਕਿਤਾਬਾਂ ਵਿੱਚ ਗੁਰੂ ਘਰ ਦੇ ਇਤਿਹਾਸ ਲਿਖੇ ਹਨ ।

ਉੱਤੇ ਅਕਾਲੀ ਪਤ੍ਰਕਾ ਮੈਂ ਵਹਿਮੀ ਪਿਖੀ ।।
ਜਿਹੜੇ ਆਖਣ ਬਕਰੇ ਮਾਰ ਕੇ ਗੁਰੂ ਸਾਜੀ ਸਿੱਖੀ ।।
ਉਹ ਕਰਨ ਵਾਂਗ ਬਕਰੀਦ ਦੇ ਗੁਰੂ ਕਾਰ ਕਾ ਰਿਖੀ ।।
ਉਹ ਆਖ ਨਾ ਸਕਣ ਸਿੱਖੀ ਦੀ ਨੀਂਹ ਪਰਖ ਹੈ ਦਿਖੀ ।।
ਸੂਲੀ ਉਪਰ ਖੇਡਣਾ ਰਾਹ ਖੰਡਿਉ ਤਿਖੀ ।।
ਨਾ ਕੀਤਾ ਪਾਜ ਮਹਾਰਾਜ ਜੀ ਜਿਉ ਭੇਖੀ-ਭਿਖੀ ।।
ਤਾਹੀਉਂ ਬੋਲ ਤੇ ਤੋਲ ਦੀ ਸਿਖਾ ਮੱਤ ਸਿੱਖੀ ।।
ਸੋਧੇ ਸੀ ਗੁਰੂ ਤੇਗ ਧਾਰ ਸਿੱਖ ਜੋਧੇ ਰਿਖੀ ।
ਅੰਮ੍ਰਿਤ ਛਕਾਕੇ ਸਿੱਖਾਂ ਨੂੰ ਏ ਵਡਿਆਈ ਸਿੱਖੀ ।।
ਇਹ ਚੋਜ ਆ ਪੁਰਬ ਵੇਖਕੇ ਕਹੈ ਭਰਿਆ ਮੇਲਾ ।।
ਵਾਹੁ-ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ ।।

ਸੋ ਪਾਠਕ ਜਨ ਵਿਚਾਰ ਕਰਣ ਕਿ ਇਨ੍ਹਾਂ ਉੱਪਰ ਲਿਖੀਆਂ ਸਤਰਾਂ ਵਿੱਚ ਬਕਰੇ ਕਤਲ ਕਰਨ ਦਾ ਕਿਤੇ ਵੀ ਜਿਕਰ ਨਹੀਂ ਆਉਂਦਾ ਕਿ ਗੁਰੂ ਜੀ ਨੇ ਬਕਰੇ ਹੀ ਕਤਲ ਕੀਤੇ ਸਨ । ਸਿੱਖ ਨਹੀਂ । ਜੇ ਇਸ ਸਚਾਈ ਤੋਂ ਸਿੱਖ ਨਾ ਮੰਨਣ ਤਾਂ

ਫਿਰ ਗੁਰੂ ਜੀ ਦਾ ਉਚਾਰਨ ਕੀਤਾ ਵਾਕ ਇਹ ਇਸ ਤਰ੍ਹਾਂ ਹੈ । ਪੜ੍ਹੋ "ਜਿਨ ਮਨ ਹੋਰ ਮੁਖ ਹੋਰ ਸੇ ਕਾਂਢੇ ਕਚਿਆ" ਜੇ ਇਹ ਵਾਕ ਗੁਰੂ ਜੀ ਦਾ ਸੱਚਾ ਹੈ ਤਾਂ ਠੀਕ ਹੀ ਸਿੱਖਾਂ ਦੇ ਸੀਸ ਕਤਲ ਕੀਤੇ ਸਨ । ਜੇ ਵਾਕ ਝੂਠਾ ਹੈ ਤਾਂ ਕਿਉਂ ਗੁਰ ਸਿਖੋ ਗੁਰੂ ਜੀ ਕਦੇ ਵੀ ਝੂਠ ਨਹੀਂ ਬੋਲਦੇ ।

## ਇੱਕ ਸੱਚੀ ਵਿਚਾਰ

ਪਾਠਕਜਨ ਚੰਗੀ ਤਰ੍ਹਾਂ ਸੰਮਣ ਮੂਸਨ ਦਾ ਪ੍ਰਸੰਗ ਜਾਣਦੇ ਹੋ ਪੜ੍ਹਿਆ ਵੀ ਹੋਵੇਗਾ । ਜਿਆਦਾ ਨਹੀਂ ਲਿਖਦੇ ।

ਪਿਤਾ ਨੇ ਪੁੱਤਰ ਦਾ ਸੀਸ ਕੱਟਕੇ ਆਪਣੇ ਅੰਦਰ ਘਰ ਲਿਆ ਕੇ ਮੰਜੇ ਉੱਪਰ ਰੱਖ ਦਿੱਤਾ । ਫਿਰ ਬਾਣੀਏ ਦੇ ਕਹਿਣੇ ਤੇ ਧੜ ਲਿਆਕੇ ਮੰਜੇ ਤੇ ਰੱਖ ਦਿੱਤਾ ਤੇ ਉੱਪਰ ਕੱਪੜਾ ਪਾ ਦਿੱਤਾ । ਜਦੋਂ ਗੁਰੂ ਅਰਜੁਨ ਦੇਵ ਸਿੱਖਾਂ ਸਮੇਤ ਸੰਮਣ ਮੂਸਣ ਦੇ ਘਰ ਪ੍ਰਸਾਦਾ ਛਕਣ ਆਏ ਤਾਂ ਮੂਸਣ ਨਹੀਂ ਦਿਸਦਾ ਅਵਾਜ ਮਾਰੀ ਬੇਟਾ ਮੂਸਨ ਆ ਸੰਗਤਾਂ ਦੇ ਹੱਥ ਧਵਾ । ਇੰਨੀ ਸ਼ਕਤੀ ਸ਼ੀ ਸਿਰ ਧੜ ਨਾਲ ਜੁੜ ਗਿਆ । ਇਥੇ ਕੋਈ ਗੁਰੂ ਜੀ ਨੇ ਆਪ ਤਲਵਾਰ ਨਹੀਂ ਸੀ ਚਲਾਈ ਕੋਈ ਅੰਮ੍ਰਿਤ ਤਿਆਰ ਕਰਕੇ ਨਹੀਂ ਛਕਾਇ । ਆਵਾਜ ਹੀ ਮਾਰੀ ਸੀ ਕਿ ਮੂਸਣ ਉਠ ਕੇ ਗੁਰੂ ਜੀ ਤੇ ਸੰਗਤ ਦੀ ਸੇਵਾ ਕਰਣ ਲੱਗਾ । ਗੁਰੂ ਅਵਤਾਰ ਸਮੇਂ ਦਾ ਮਾਲਕ ਸਭ ਕੁਝ ਕਰ ਸਕਦਾ ਹੈ । ਇਹ ਵਾਰਤਾ ਲਾਹੌਰ ਦੀ ਹੈ । ਸੋ ਅੱਗੇ ਅੰਮ੍ਰਿਤ ਬਾਰੇ ਵਿਚਾਰ ਕਰੋ ।

## ਅੰਮ੍ਰਿਤ ਤਿਆਰ ਕਰਨ ਬਾਰੇ ਵਿਚਾਰਾਂ

ਇਹ ਵਿਚਾਰ ਗਿਆਨੀ ਗਿਆਨ ਸਿੰਘ ਜੀ ਦਾ ਹੈ । ਗਿਆਨੀ ਜੀ ਨੇ ਦੱਸਿਆ ਕਿ ਅੰਮ੍ਰਿਤ ਤਿਆਰ ਕਰਨ ਦੀ ਇਹ ਰੀਤ ਜੋ ਪੰਥ ਪ੍ਰਕਾਸ਼ ਵਿੱਚ ਇਸ ਤਰ੍ਹਾਂ ਲਿਖੀ ਗਈ ਹੈ—

ਬੀਰਨ ਦਾ ਬਾਨਾ ਕਰ ਜੰਗ ਦਾ ਮਘਨਾ ਲੱਖ ।
ਕੱਟ ਮੈਂ ਕਛਹਿਰੈ ਅਛਿ ਹਿਰੇ ਧਰਾਈ ਕੈ ॥
ਪੋਸਸ ਉਠਾਇ ਕਰ ਵਾਰੇ ਗੁਰ ਪਾਇ ਦੋਉ ।
ਹਥ ਜੁਰਵਾਇ ਗੁਰ ਮੰਤਰ ਜਪਾਇ ਕੈ ॥

ਪਾਇ ਲੋਹ ਬਾਸਨ ਮੈਂ ਜੱਲ ਮੇ ਪਤਾਸੇ ਡਾਰ ।।
ਸੁਧ ਧਾਰ ਫੇਰ ਦੀਉ ਦੇਵੀ ਥਾ ਜੋ ਭਾਇ ਕੈ ।।
ਪਾਚ ਪਾਚ ਪੌੜੀ ਪੜ੍ਹ ਜਪੁਜੀ ਔਰ ਜਾਪ ਜੀ ਕੀ ।
ਦਸਹੂੰ ਸਵੀਯੇ ਪੁੰਨ ਚੌਪਈ ਅਲਾਈ ਕੈ ।।

## (ਅੱਗੇ ਹੋਰ ਲਿਖਦੇ ਹਨ)

ਅਨੰਦ ਉਚਾਰ ਅਰਦਾਸ ਕਰਕੇ ਸੁਧਾਰ ।
ਅੰਮ੍ਰਿਤ ਤਿਆਰ ਗੁਰ ਏਸ ਬਿਧ ਕੀਨੇ ਹੈ ।।
ਪ੍ਰਥਮ ਕਰਦ ਸਾਥ ਆਪ ਗੁਰੂ ਨਾਥ ਲੀਉ ।
ਪਾਛੇ ਆਛੇ ਆਪ ਪਾਚ ਸਿਖਣ ਕੋ ਦੀਨੇ ਹੈ ।।
ਪਾਚ ਪਾਚ ਐ ਚੁਰੀ ਪਿਲਵਾਈ ਫਤੇ ਬੁਲਵਾਈ ।
ਤਿਏ ਹੀ ਫਿਰ ਸਿਰ ਪਰ ਨੈਨਨ ਮੈਂ ਚੀਨੇ ਹੈ ।।
ਬਾਕੀ ਏਕ ਪਿਲਵਾਇਓ ਭੇਦ ਹੈ ਨਸਾਇਉ ।
ਏਕ ਜਾਤ ਸਭ ਕੋ ਬਨਾਯੋ ਭਰਮ ਛੀਨੋ ਹੈ ।।
ਪੁਨ ਇਕ ਲਘੂ ਕਿਰਪਾਨ ਦੇ ।
ਭਈ ਲੋਪ ਜਗ ਮਾਤ ।।
ਸਤਿਗੁਰ ਪੁਰੀ ਅਨੰਦ ਮੈਂ ।
ਆਏ ਫਿਰ ਬਖਯਾਤ ।।

ਜੋ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਮਹਾਂਪੁਰਸ਼ ਆਪਣੇ ਲਿਖੇ ਪੰਥ ਪ੍ਰਕਾਸ਼ ਵਿੱਚ ਬਹੁਤ ਕੁਝ ਲਿਖ ਗਏ ਹਨ । ਇਹ ਕੁਝ ਲਿਖਿਆ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਰਦ ਨਾਲ ਹੀ ਅੰਮ੍ਰਿਤ ਤਿਆਰ ਕੀਤਾ ਸੀ । ਨਾ ਪੂਰਾ ਜਪੁਜੀ ਪੜ੍ਹਿਆ, ਨਾ ਪੂਰਾ ਜਾਪ, ਪੰਜ-ਪੰਜ ਪੌੜੀਆਂ ਪੜ੍ਹਕੇ ਅੰਮ੍ਰਿਤ ਤਿਆਰ ਕਰ ਲਿਆ ਸੀ ।

ਪ੍ਰਥਮ ਕਰਦ ਸਾਥ ਆਪ ਗੁਰੂ ਨਾਥ ਲੀਉ ।।

ਉਹ ਕਰਦ ਜੋ ਦੇਵੀ ਨੇ ਭੇਟਾਂ ਕੀਤੀ ਸੀ । ਜਿਸ ਨਾਲ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਨੇ ਆਪਣੀ ਹੱਥੀਂ ਅੰਮ੍ਰਿਤ ਤਿਆਰ ਕੀਤਾ ਸੀ ।

(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਦੀ ਲਿਖਤ)

(ਪ੍ਰਾਚੀਨ ਪੰਥ ਪ੍ਰਕਾਸ਼ ਗਿਆਨੀ ਸੰਤੋਖ ਸਿੰਘ ਜੀ)

ਇਤਨੀ ਬਾਤ ਵਿਚਾਰ ਕਰ ।
ਹੁਤੀ ਬਾਤ ਲਈ ਚੀਨ ॥
ਸਤਿਗੁਰ ਬਹਿ ਸ੍ਰੀ ਕੇਸਗੜ੍ਹ ।
ਉਦਮ ਸੋਉ ਕੀਨ ॥37॥
ਸੱਦ ਪੰਡਤ ਬਡ ਜੋਤਸ਼ੀ ।
ਮਹੂਰਤ ਖ਼ੂਬ ਕਢਾਏ ॥
ਖੜੇ ਕੀਏ ਭੁਝੰਗੀ ਛਾਂਟ ਪੰਜ ।
ਪੰਜੇ ਜਾਤ ਗਿਣਾਇ ।ਪੰਨਾ 39॥

ਕਥਾ ਭਾਈ ਮਨੀ ਸਿੰਘ ਜੀ ਸ਼ਹੀਦ ਦੇ ਮੁਖਾਰ ਬਿੰਦ ਤੋਂ ਕਰਵਾਈ ਸੀ । ਜੋ ਇਸ ਗਰੰਥ ਦੇ ਨੌਵੇਂ ਅਧਿਆਇ ਵਿੱਚ ਸੀਸ ਭੇਟ ਪ੍ਰਸੰਗ ਤੋਂ ਬਾਦ ਜੋ ਲਿਖਿਆ ਹੈ ਇਸ ਪ੍ਰਕਾਰ ਹੈ । ਭਾਈ ਮਨੀ ਸਿੰਘ ਜੀ ਵੀ ਮਹਾਂਪੁਰਸ਼ ਸਨ ।

ਅੰਮ੍ਰਿਤ ਗੁਰੂ ਤਿਆਰ ਕਰ ।
ਕੇ ਅਰਦਾਸ ਕੀ ਰੀਤ ॥
ਠਾਡੇ ਕਰਮ ਛਕਾਇਕੇ ।
ਸੰਨ ਮੁਖ ਪੰਚ ਸਨੀਤ ॥27॥

ਜਾਣੀ ਕਿ ਇਨ੍ਹਾਂ ਹੀ ਦੱਸਿਆ ਲਿਖਿਆ ਹੈ ਕਿ ਲੋਹੇ ਦੇ ਬਾਟੇ ਵਿੱਚ ਨਦੀ ਦਾ ਸੁੱਚਾ ਜਲ ਮੰਗਵਾਇਆ । ਉਸ ਉੱਤੇ ਗੁਰੂ ਸਾਹਿਬ ਖੁਦ ਚੁਪ-ਚਾਪ ਆਪਣੀ ਬਿਰਤੀ ਵਿੱਚ ਕੁਝ ਮੰਤਰ ਪੜ੍ਹਨ ਲੱਗੇ ਅਤੇ ਬਾਟੇ ਵਿੱਚ ਪਤਾਸ਼ੇ ਵੀ ਪਾਏ ਗਏ । ਇਸ ਤਰ੍ਹਾਂ ਮਿੱਠਾ ਅੰਮ੍ਰਿਤ ਤਿਆਰ ਹੋ ਗਿਆ ਜੋ ਸਿਘਾਂ ਨੂੰ ਛਕਾਇਆ ਗਿਆ । (ਇਤਿਹਾਸ ਮਨੀ ਸਿੰਘ ਜੀ ਪੰਨਾ 11-12) ਜਿੰਨੇ ਵੀ ਪੁਰਾਤਨ ਲਿਖਾਰੀ ਅਤੇ ਵਿਦਵਾਨ ਸਨ, ਸਭ ਨੇ ਕਰਦ ਹੀ ਅੰਮ੍ਰਿਤ ਵਿੱਚ ਫੇਰਨ ਦਾ ਲਿਖਿਆ ਤੇ ਸਬੂਤ ਦਿੰਦੇ ਹਨ । ਕਿਸੇ ਇੱਕ ਵੀ ਲਿਖਾਰੀ ਨੇ ਖੰਡਾ ਨਹੀਂ ਲਿਖਿਆ, ਕਰਦ ਹੀ ਲਿਖਿਆ ਹੈ । ਗੁਰੂ ਜੀ ਨੇ ਬਾਣੀ ਕਿਹੜੀ-ਕਿਹੜੀ ਪੜ੍ਹੀ ਸੀ ਵਿਚਾਰੋ ।

## (ਅੱਗੇ ਹੋਰ ਵਿਚਾਰ ਵਿਚਾਰੋ)

ਨਿਰਮਲੇ ਸੰਤ ਪੂਰਨ ਸਿੰਘ ਜੀ ਨੇ ਸੰਨ 1923 ਈਸਵੀ ਵਿੱਚ (ਸੁਧ ਰਾਮ ਮਾਰਗ) ਗਰੰਥ ਲਿਖਿਆ ਹੈ ਸੰਤ ਜੀ ਅੱਗੇ ਚਲਕੇ ਲਿਖਦੇ ਹਨ ਜਿਹਾ ਕਿ ।

ਲੋਹ ਕਰਦ ਕਾਲੀ ਜੀ ਦਈ ਜੁਧ ਵਾਸਤੇ ॥

ਕੇਸ ਦੇਵੀ ਚੰਡੀ ਜੀ ਦੀਏ ॥

ਕਛ ਹਨੂੰਮਾਨ ਜੀ ਦੀਨੀ ॥

ਜਪੁਜੀ ਮੁਕਤ ਤੇ ਪਾਠ ਦੀਆ ॥

ਆਨੰਦ ਚਿਤ, ਸ਼ਾਂਤ ਤੇ ਗੁਰੂ ਅਮਰ ਦਾਸ ਜੀ ਦੀਨਾ ॥

ਚੌਪਈ ਔਰ ਸਵਈਏ 10 ਸ੍ਰੀ ਮੁਖ ਤੇ ਦ੍ਰਿੜ ਚਿਤ ਜੁੱਧ ਦੇ ਵਾਸਤੇ । ਸੋ ਏਥੇ ਵੀ ਕਿਸੇ ਥਾਂ ਖੰਡਾ ਨਹੀਂ ਲਿਖਿਆ ।

## (ਹੋਰ ਅੱਗੇ ਵਿਚਾਰ)

ਸੋ ਪਾਠਕ ਜਨੋਂ ਆਪਾਂ ਵਿਚਾਰ ਹੀ ਕਰਨੀ ਏ । ਇਹ ਸਭ ਗੱਲਾਂ ਸਿਰਫ ਵਿਚਾਰ ਯੋਗ ਹੀ ਹਨ । ਸਿਆਣੇ ਸੂਝਵਾਨ ਬੰਦੇ ਗੱਲਾਂ ਕਰਦੇ ਸੁਣੀਦੇ ਹਨ ਕਿ ਬਹਿਸ ਕਰਨੀ ਮਾੜੀ ਹੁੰਦੀ ਹੈ । ਸੱਚੀ ਵੀ ਤੇ ਝੂਠੀ ਵੀ । ਝੂਠੀ ਤਾਂ ਝੂਠੀ ਹੋਣੀ ਹੀ ਹੈ । ਅੱਜ-ਕੱਲ ਆਮ ਰਿਵਾਜ ਹੋ ਗਿਆ ਹੈ ਕਿ ਲੜਕਾ ਜਾਂ ਲੜਕੀ ਨੂੰ ਜਨਮ ਲੈਣ ਤੋਂ ਬਾਦ ਗੁਰੂ ਸਿੱਖ ਭਾਈ ਜਾਂ ਗਰੰਥੀ ਨੂੰ ਬੇਨਤੀ ਕਰਦੇ ਹਨ ਕਿ ਕਾਕੇ ਨੂੰ ਅੰਮ੍ਰਿਤ ਛਕਾਉਣਾ ਹੈ । ਭਾਈ ਜੀ ਇਕੱਲੇ ਹੀ ਜਾ ਕੇ ਕਾਕੇ ਨੂੰ ਅੰਮ੍ਰਿਤ ਤਿਆਰ ਕਰਕੇ ਛਕਾ ਆਉਂਦਾ ਹੈ । ਸੋ ਹੁਣ ਇਥੇ ਪਾਠਕਜਨ ਵਿਚਾਰ ਕਰਨਾ ਕਿ ਭਾਈ ਜੀ ਨੇ ਕਿੰਨੀਆਂ ਬਾਣੀਆਂ ਪੜ੍ਹੀਆਂ ਹੋਣਗੀਆਂ । ਕਿਹੜੀ-ਕਿਹੜੀ ਬਾਣੀ ਪੜ੍ਹੀ ਹੋਵੇਗੀ । ਭਾਈ ਜੀ ਸਣੇ ਕੇਸੀ ਇਸ਼ਨਾਨ ਕਰਕੇ ਗਏ ਸੀ ਕਿ ਨਹੀਂ । ਸੁੱਚ ਸੋਧ ਦੇ ਬਸਤਰ ਵੀ ਪਾਕੇ ਗਿਆ ਹੋਵੇਗਾ । ਕਮਰ ਕੱਸਾ ਕੀਤਾ ਸੀ ਕਿ ਨਹੀਂ । ਖੰਡਾ ਬਾਟਾ ਕੋਲ ਸੀ ਕਿ ਨਹੀਂ । ਅੰਦਰ ਭਾਵੇਂ ਮਾਸ ਰਿਝਦਾ ਹੋਵੇ । ਭਾਈ ਆਪਣਾ ਕੰਮ ਕਰਕੇ ਕਾਕੇ ਨੂੰ ਅੰਮ੍ਰਿਤ ਛਕਾ ਕੇ ਪੂਜਾ ਲੈ ਕੇ ਆਪਣੇ ਡੇਰੇ ਆ ਜਾਂਦਾ ਹੈ । ਫਿਰ ਰਾਤ ਨੂੰ ਤਾਇਆ ਜੀ ਮਾਮਾ, ਮਾਸੜ ਕਹਿਣ ਲੱਗਦੇ ਹਨ ਕਿ ਕਾਕੇ ਨੂੰ ਅੰਮ੍ਰਿਤ ਛਕੇ ਦੀ ਖੁਸ਼ੀ ਨਹੀਂ ਕਰਨੀ । ਫਿਰ ਰਾਤ ਕਾਕੇ ਦੇ ਪਿਤਾ ਜੀ ਬੋਤਲਾਂ ਖੋਲ੍ਹਕੇ ਰੱਖ ਦਿੰਦੇ ਹਨ । ਸਿੱਖੋ ਗੁਰਮੁੱਖੋ (ਬੇਨਤੀ ਹੈ) ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਦੇ ਪਵਿੱਤਰ ਅੰਮ੍ਰਿਤ ਨੂੰ ਮਖੌਲ ਨਾ ਕਰੋ । ਸਹੀ ਤਰੀਕੇ ਨਾਲ ਅੰਮ੍ਰਿਤ ਤਿਆਰ ਕਰੋ ਅਤੇ ਛਕੋ ਛਕਾਵੋ । ਮਾਸ ਸ਼ਰਾਬ ਛੱਡੋ, ਗੁਰੂ ਦਾ ਖੌਫ ਰੱਖੋ, ਗੁਰੂ ਜੀ ਦਾ ਨਾਮ ਰੋਸ਼ਨ ਕਰੋ ਕਿਤੇ ਸਾਡਾ ਵੀ ਕੁਝ ਭਲਾ ਹੋ ਜਾਵੇ ।

## ਇਕ ਹੋਰ ਵਿਚਾਰ

ਅੰਮ੍ਰਿਤ ਵੇਦਿਕ ਬੜਾ ਪੁਰਾਣਾ ਸ਼ਬਦ ਹੈ ਜੋ ਵੇਦਾਂ ਤੇ ਪੁਰਾਣੇ ਇਤਿਹਾਸਾਂ ਤੋਂ ਅਤੇ ਵੱਡੇਰੀ ਉਮਰ ਦੇ ਸੰਤਾਂ ਮਹਾਤਮਾ ਤੋਂ ਪਤਾ ਲੱਗਦਾ ਹੈ ਕਿ ਸਮੁੰਦਰ ਰਿੜਕਿਆ ਗਿਆ ਸੀ ਅਤੇ ਸਮੁੰਦਰ ਰਿੜਕਣ ਤੋਂ ਬਾਦ ਉਸ ਵਿੱਚੋਂ ਅੰਮ੍ਰਿਤ ਤੇ ਸ਼ਰਾਬ ਨਿਕਲੇ ਸਨ । ਜੋ ਪਵਿੱਤਰ ਅੰਮ੍ਰਿਤ ਸੀ ਉਹ ਦੇਵਤਿਆਂ ਨੂੰ ਸੌਂਪ ਦਿੱਤਾ ਅਤੇ ਸ਼ਰਾਬ ਰਾਖਸ਼ਾਂ ਨੂੰ ਸੌਂਪ ਦਿੱਤੀ ਗਈ । ਉਹ ਅੰਮ੍ਰਿਤ ਜਿਹੜਾ ਮੁਰਦੇ ਦੇ ਮੂੰਹ ਵਿੱਚ ਪਾਵੋ ਤਾਂ ਉਹ ਜੀਵਤ ਹੋ ਜਾਂਦਾ ਸੀ ਤੇ ਸ਼ਰਾਬ ਜੀਵਤ ਦੇ ਮੂੰਹ ਪਾਵੋ ਤਾਂ ਉਹ ਮੁਰਦਾ ਬਣਾ ਦੇਂਦੀ ਹੈ । ਮੁਰਦਾ ਕਿਸ ਨੂੰ ਕਿਹਾ ਜਾਂਦਾ ਹੈ । ਪਾਠਕਜਨ ਆਪ ਹੀ ਵਿਚਾਰ ਕਰਨ । ਪਰ ਇਸ ਅੰਮ੍ਰਿਤ ਤੋਂ ਕਈ ਗੁਣਾਂ ਵੱਧ ਗੁਰੂ ਗੋਬਿੰਦ ਸਿੰਘ ਜੀ ਨੇ 1756 ਦੇ ਇਕ ਵਿਸਾਖ ਨੂੰ ਕੇਸਰਗੜ੍ਹ ਅਨੰਦਪੁਰ ਵਿਖੇ ਆਪਣੇ ਹੱਥੀਂ ਤਿਆਰ ਕੀਤਾ ਸੀ ਉਸਨੇ ਤਾਂ ਸੀਸ ਕੱਟੇ ਹੋਏ ਜੋੜ ਕੇ ਉਨ੍ਹਾਂ ਵਿੱਚ ਜਾਨ ਪਾ ਦਿੱਤੀ ਜੋ ਪੰਜ ਪਿਆਰੇ ਦੇ ਨਾਂ ਨਾਲ ਪ੍ਰਸਿੱਧ ਹੋਏ । ਪਰ ਜੋ ਸਮੁੰਦਰ ਵਿਚੋਂ ਅੰਮ੍ਰਿਤ ਨਿਕਲਿਆ ਸੀ, ਅੱਜ ਤਕ ਨਹੀਂ ਸੁਣਿਆ ਕਿ ਉਸ ਅੰਮ੍ਰਿਤ ਨੇ ਕਿੰਨੇ ਮਰੇ ਹੋਏ ਮੁਰਦੇ ਜੀਵਤ ਕੀਤੇ ਤੇ ਉਹ ਅੰਮ੍ਰਿਤ ਹੁਣ ਕਿੱਥੇ ਹੈ ? ਦਾਸ ਨੂੰ ਇਹ ਬੜਾ ਸ਼ੌਕ ਹੈ ਕਿ ਪੁਰਾਣੇ ਮਹਾਂਪੁਰਸ਼ ਸੰਤ ਮਹਾਤਮਾ ਵਿਦਵਾਨ ਵਡੇਰੀ ਉਮਰਾਂ ਦੇ ਤੋਂ ਪੁਰਾਣੇ ਸਮੇਂ ਦੀਆਂ ਗੱਲਾਂ ਤੇ ਵਿਚਾਰ ਸੁਨਣ ਦਾ ਕਿ ਗੁਰੂ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਨੇ ਕਿਹੜੀ-ਕਿਹੜੀ ਬਾਣੀ ਪੜ੍ਹੀ ਸੀ ਤੇ ਕਿੰਨੀਆਂ ਬਾਣੀਆਂ ਪੜੀਆਂ । ਅੰਮ੍ਰਿਤ ਤਿਆਰ ਕਰਨ ਸਮੇਂ ਪਰ ਗਿਆਨੀ ਗਿਆਨ ਸਿੰਘ ਜੀ ਬੜੇ ਵੱਡੇ ਸੂਝਵਾਨ ਹੋਏ ਨੇ ਜੋ ਉਹ ਵਿਸਾਖੀ ਨੂੰ ਯਾਦ ਕਰਕੇ ਆਪਣੇ ਰਚੇ ਹੋਏ ਪੰਥ ਪ੍ਰਕਾਸ਼ ਵਿੱਚ ਸੱਚੀਆਂ ਗੱਲਾਂ ਤੇ ਵਿਚਾਰ ਲਿਖਦੇ ਹਨ ।

ਪੰਚ ਪੰਚ ਪੌੜੀ ਪੜ੍ਹ ਜਪੁਜੀ ਔਰ ਜਾਪ ਜੀ ਕੀ ॥
ਦਸਹੂੰ ਸਵੈਏ ਪਨ ਚੋਪਈ ਅਲਾਈ ਕੇ ॥
ਪੰਚ ਪੰਚ ਔਂਚੁਰੀ ਪਿਲਵਾਈ ਫਤੇ ਬਲਵਾਈ ॥
ਤਿਹੋ ਹੀ ਫਿਰ ਸਿਰ ਪਰ ਨੈਨਨ ਮੈਚੀਨੇ ਹੈ ॥

ਪਰ ਗਿਆਨੀ ਗਿਆਨ ਸਿੰਘ ਜੀ ਅਨੁਸਾਰ ਤਾਂ ਪੰਜ ਪੰਜ ਪੌੜੀਆਂ ਜਪੁਜੀ ਤੇ ਜਾਪ ਦੀਆਂ ਤੇ ਸਵੱਈਏ ਅਤੇ ਚੌਪਈ ਪੜ੍ਹਕੇ ਹੀ ਅੰਮ੍ਰਿਤ ਤਿਆਰ ਕਰ ਲਿਆ ਸੀ । ਗੁਰੂ ਗੋਬਿੰਦ ਸਿੰਘ ਜੀ ਦਾ ਇਹ ਅੰਮ੍ਰਿਤ ਸ਼ਕਤੀਵਾਨ ਸੀ । ਹੋਰ ਵੀ ਕਈ ਮਜਹਬਾਂ ਵਿੱਚ ਕਿਸੇ ਨੂੰ ਆਪਣੇ ਮਜਹਬ ਵਿੱਚ ਕਰਨਾ ਹੋਵੇ ਤਾਂ ਕਿਸੇ ਨਾ ਕਿਸੇ ਤਰੀਕੇ ਨਾਲ ਅੰਮ੍ਰਿਤ ਛਕਾ ਕੇ ਆਪਣੇ ਧਰਮ ਮਜਹਬ ਵਿੱਚ ਪੱਕਾ ਕੀਤਾ ਜਾਂਦਾ ਹੋਵੇਗਾ । ਪਰ 1756 ਦੀ ਵਿਸਾਖੀ ਤੋਂ ਪਹਿਲਾਂ ਸਿਖ ਧਰਮ ਵਿੱਚ ਗੁਰੂ ਨਾਨਕ ਦੇਵ ਜੀ ਸਮੇਂ ਪਾਹੁਲ ਦਿੱਤੀ ਜਾਂਦੀ ਸੀ ਜਿਸ ਨੂੰ ਚਰਨ ਪਾਹੁਲ ਆਖਿਆ ਜਾਂਦਾ ਸੀ । ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾ ਕਿ ਚਰਨ ਪਾਹੁਲ ਦੀ ਬਜਾਏ ਅੰਮ੍ਰਿਤ ਛਕਾਇਆ ਜਾਇਆ ਕਰੇਗਾ । ਮਾਸ, ਸ਼ਰਾਬ ਨਹੀਂ ਖਾਣਾ-ਪੀਣਾ । ਇਸ ਤਰ੍ਹਾਂ ਦੇ ਕਈ ਉਪਦੇਸ਼ ਦੇ ਕੇ ਖਾਲਸੇ ਨੂੰ ਉੱਚੀ ਪਦਵੀ ਬਖਸ਼ ਕੇ ਨਿਵਾਜਿਆ ਅਤੇ ਹੁਕਮ ਕੀਤਾ ਕਿ ਆਪਣੇ ਧਰਮ ਵਿੱਚ ਪੱਕੇ ਰਹਿਣਾ । ਧਰਮ ਸਭ ਤੋਂ ਵੱਡੀ ਚੀਜ ਹੈ ।

ਭਾਈ ਸੁਖਾ ਸਿੰਘ ਦੀ ਜਬਾਨੀ—ਗੁਰ ਬਿਲਾਸ ਪਾਤਸ਼ਾਹੀ-10 ਵੀਂ ਵਿਚੋਂ

ਜੋ ਪਦਵੀ ਖਾਲਸ ਗੁਰ ਦੀਨੀ ।

ਸੁਰ ਨਰ ਆਜ ਲਗੇ ਨਹੀਂ ਚੀਨੀ ।

ਨਰ ਤੇ ਪਰਮ ਦੇਵ ਬਰ ਦੀਨੇ ।

ਧਰਮ ਜੋਤ ਕੇ ਰਸ ਮਹਿ ਭੀਨੇ ।

ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਪੰਜ ਪਿਆਰੇ ਅਤੇ ਸਰਬੱਤ ਖਾਲਸੇ ਨੂੰ ਤਕੀਦੀ ਹੁਕਮ ਕੀਤਾ ਕਿ ਭਾਈ ਜੋ ਅਸਾਂ ਅੱਜ ਤੋਂ ਰਹਿਤ ਮਰਯਾਦਾ ਤੋਰੀ ਹੈ, ਚਾਲੂ ਕੀਤੀ ਹੈ । ਜੋ ਸਿੱਖ ਸਾਡਾ ਹੁਕਮ ਮੰਨੇਗਾ ਉਹ ਸਾਡਾ ਪੂਰਾ ਸਿੰਘ ਹੋਵੇਗਾ । ਅਸੀਂ ਉਸਦੇ ਸਦਾ ਅੰਗ ਸੰਗ ਰਹਾਂਗੇ । ਗੁਰੂ ਅਤੇ ਚੇਲੇ ਦਾ ਹੁਕਮ ਮੰਨਣ ਦਾ ਹੀ ਸੰਬੰਧ ਹੈ । (ਹੁਕਮ ਮੰਨ ਹੋਵੇ ਪ੍ਰਵਾਨ ਤਾਂ ਖਸਮੈਂ ਕਾ ਮਹਿਲ ਪਾਏ ਸੀ) ਗੁਰਬਾਣੀ ਵਿੱਚੋਂ—

ਰਹਿਤ ਪਿਆਰੀ ਮੁਝ ਕੋ ਸਿੱਖ ਪਿਆਰਾ ਨਹੀਂ ।।

ਇਥੇ ਹੀ ਬੱਸ ਨਹੀਂ ਅੱਗੇ ਪੜ੍ਹੋ—

ਖਾਲਸਾ ਮੇਰੋ ਰੂਪ ਹੈ ਖਾਸ ।।

ਖਾਲਸੇ ਮਹਿ ਹੌ ਕਰੌ ਨਿਵਾਸ ।।

ਖਾਲਸਾ ਮੇਰੋ ਮੁਖ ਹੈ ਅੰਗਾ ॥

ਖਾਲਸੇ ਕੇ ਹਉ ਸਦ ਸਦ ਸੰਗਾ ॥

''ਗਰੰਬ ਸਰਬ ਲੋਹ ਵਿੱਚੋਂ''

ਜਬ ਲਗ ਖਾਲਸਾ ਰਹੇ ਨਿਆਰਾ ॥

ਤਬ ਲਗ ਤੇਜ ਦੀਓ ਮੈਂ ਸਾਰਾ ॥

ਜਬ ਇਹ ਗਹੇ ਬਿਪ੍ਰਨ ਕੀ ਰੀਤ ॥

ਮੈਂ ਨਾ ਕਰੋਂ ਇਨ ਕੀ ਪ੍ਰਤੀਤ ॥

ਜਾਂ ਕੀ ਰਹਿਤ ਨਾ ਜਾਣੀਏ ਗੁਰ ਮੰਤਰ ਨਹੀਂ ਚੀਤ ॥

ਤਾਕਾ ਭੋਜਨ ਖਾਈਕੇ ਵਿਸਰੈ ਹਰਿ ਸਿਉ ਪ੍ਰੀਤ ॥

ਜਹਾਂ ਕਹਾਂ ਕਾ ਛਕੈ ਪ੍ਰਸਾਦਿ ॥

ਸਿਖ ਨਹੀਂ ਮੇਰਾ ਆਦਿ ਜੁਗਾਦਿ ॥

ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਵਿੱਤਰ ਮੁਖ ਚੋਂ ਉਚਾਰਨ ਕਰਦੇ ਹਨ । ਗੁਰੂ ਕਾ ਖਾਲਸਾ ਆਪਣੇ-ਆਪਣੇ ਅੰਦਰ ਝਾਤੀ ਮਾਰਕੇ ਵੇਖੇ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਕਿੰਨਾ ਕੁ ਹੁਕਮ ਮੰਨਦੇ ਹਾਂ । ਵਿਚਾਰਨ ਦੀ ਗੱਲ ਹੈ। ਦੂਸਰੇ ਉੱਪਰ ਦੋਸ਼ ਲਾਉਣ ਨੂੰ ਅਸੀਂ ਬੜੇ ਸ਼ੇਰ ਹਾਂ ।

ਰਹਿਣੀ ਰਹੈ ਸੋਈ ਸਿੱਖ ਮੇਰਾ ॥

ਓਹੁ ਸਾਹਿਬ ਮੈਂ ਉਸ ਕਾ ਚੇਰਾ ॥

ਸੋ ਪਾਠਕਜਨੋਂ ਗੁਰੂ ਗੋਬਿੰਦ ਸਿੰਘ ਜੀ ਸਰਬੱਤ ਖਾਲਸੇ ਨੂੰ ਹੁਕਮ ਕਰਦੇ ਹਨ ਕਿ ਜਿਸ ਸਿੱਖ ਦੀ ਘਰ ਵਿੱਚ ਕੋਈ ਰਹਿਤ ਮਰਯਾਦਾ ਨਹੀਂ, ਜਿਹਾ ਕਿ ਗੁਰੂ ਦਾ ਨਾਮ ਨਹੀਂ ਜਪਦਾ, ਪਾਠ ਨਹੀਂ ਕਰਦਾ, ਗੁਰ ਮੰਤਰ ਨਹੀਂ ਪੁਛਿਆ, ਭਜਨ ਨਹੀਂ ਕਰਦਾ, ਘਰ ਵਿੱਚ ਕੋਈ ਸੁਚ-ਸੋਧ ਨਹੀਂ ਹੈ, ਮਾਸ, ਸ਼ਰਾਬ ਦਾ ਆਦੀ ਹੈ, ਉਸ ਘਰ ਦਾ ਭੋਜਨ ਅੰਨ ਪਾਣੀ ਖਾ ਕੇ ਸਾਰੀ ਕੀਤੀ ਹੋਈ ਭਗਤੀ ਖੂਹ ਵਿੱਚ ਪੈ ਜਾਂਦੀ ਏ, ਐਸੇ ਘਰ ਦਾ ਭੋਜਨ ਖਾ ਕੇ ਮੱਤ ਮਾਰੀ ਜਾਂਦੀ ਏ (ਜੈਸਾ ਭੋਜਨ ਤੈਸੀ ਮੱਤ) ।

ਜਹਾਂ ਕਹਾਂ ਕਾ ਛਕੇ ਪ੍ਰਸਾਦਿ

ਜਿਥੋਂ ਵੀ ਜੀ ਚਾਹੇ ਪ੍ਰਸਾਦਿ ਛਕ ਲਿਆ, ਸਭ ਕੁਝ ਖਾ ਪੀ ਲਿਆ, ਹਰੇਕ

ਦੇ ਹੱਥਾਂ ਦਾ, ਹੋਟਲਾਂ ਵਿੱਚ ਜਾ ਕੇ ਭੋਜਨ ਪ੍ਰਸਾਦਿ ਛਕ ਲਿਆ ਤੇ ਆਪਣੇ ਧੰਨ ਭਾਗ ਸਮਝਦੇ ਹਨ, ਕਿਸੇ ਵੀ ਜਾਨਵਰ ਦਾ ਮਾਸ ਹੋਵੇ ਛੱਕ ਕੇ ਖੁਸ਼ ਹੁੰਦੇ ਹਨ. ਕੋਈ ਵੀ ਸੋਚ ਵਿਚਾਰ ਨਹੀਂ ਕਿਸੇ ਗੱਲ ਦੀ । ਇਸ ਤਰ੍ਹਾਂ ਦੀਆਂ ਸਿੱਖ ਖਾਲਸਾ ਮੰਨ ਮੰਰਜੀਆਂ ਕਰਨਾ ਕਰਕੇ ਪਹਿਲਾਂ ਹੀ ਦਸ਼ਮੇਸ਼ ਪਾਤਸ਼ਾਹ ਲਿਖ ਗਏ ਹਨ—

''ਸਿੱਖ ਨਹੀਂ ਮੇਰਾ ਆਦਿ ਜੁਗਾਦਿ''

ਗੁਰੂ ਗੋਬਿੰਦ ਸਿੰਘ ਜੀ ਆਪਣੇ ਖਾਲਸੇ ਨੂੰ ਆਖਦੇ ਹਨ ਕਿ ਜੋ ਸਿੱਖ ਮੇਰੇ ਜੈਸੀ ਰਹਿਣੀ ਰਵੇਗਾ, ਰੱਖੇਗਾ ਤਾਂ ਉਹ ਸਾਹਿਬ ਮੈਂ ਉਸਕਾ ਚੇਰਾ ਕਿੰਨਾ ਸਸਤਾ ਹੈ ਹੁਕਮ, ਗੁਰੂ ਜੀ ਨੇ ਆਪਣੇ ਨਾਲੋਂ ਉੱਚਾ ਦਰਜਾ ਦਿੱਤਾ ਹੈ (ਸਾਹਿਬ) ਸੋ ਅੱਜ ਕੱਲ੍ਹ ਗੁਰੂ ਦੇ ਸਿੱਖੋ, ਕਿੰਨਾ ਕੁ ਡਰ, ਭੇਅ ਰੱਖਦੇ ਹਨ । ਕਈ ਕਹਿੰਦੇ ਹਨ ਕਿ ਸਾਡੇ ਘਰ ਤਾਂ ਰੋਜ ਮਾਸ ਸੱਤੇ ਦਿਨ ਬਣਦਾ ਹੈ । ਇਕ ਨੇ ਮੇਰੇ ਉੱਪਰ ਰੋਸ ਕੱਢਿਆ ਕਿ ਕਿਸੇ ਦੇ ਘਰ ਗਿਆ ਸੱਦੇ ਤੇ, ਉਨ੍ਹਾਂ ਮੈਨੂੰ ਦਾਲ ਸਬਜ਼ੀ ਨਾਲ ਹੀ ਰੋਟੀ ਖੁਆ ਕੇ ਤੋਰ ਦਿੱਤਾ, ਚੰਦਰੇ ਕੰਜੂਸ ਕਿਸੇ ਜਮਾਨੇ ਦੇ । ਇਹ ਗੱਲਾਂ ਸੁਣ ਕੇ ਸ਼ਰਮ ਆਉਂਦੀ ਹੈ ।

(ਕਲ ਆਈ ਕੁਤੇ ਮੁਈ ਖਾਜ ਹੋਇਆ, ਮੁਰਦਾਰ ਗਸਾਈ)

ਇਹ ਪੰਗਤੀਆਂ ਭਾਈ ਗੁਰਦਾਸ ਜੀ ਦੀਆਂ ਹਨ । ਜੋ ਇਕ ਨਹੀਂ ਦੋ ਨਹੀਂ ਜਿੰਨੇ ਵੀ ਪੁਰਾਤਨ ਇਤਿਹਾਸ ਹਨ । ਸਭਨਾ ਨੇ ਮਾਸ, ਸ਼ਰਾਬ ਨੂੰ ਨਿੰਦਿਆ ਹੈ । ਜੋ ਗੁਰਬਾਣੀ ਲਿਖੀ ਗਈ ਹੈ ਸਭ ਦੀ ਸਭ ਸ਼ੁਰੂ ਤੋਂ ਆਖਿਰ ਤੱਕ ਮਾਸ, ਸ਼ਰਾਬ ਅਤੇ ਹੋਰ ਭੈੜੀਆਂ ਤੇ ਨਸ਼ਿਲੀਆਂ ਦੀ ਵਰਤੋਂ ਨੂੰ ਪੁਰਜ਼ੋਰ ਡੰਕੇ ਦੀ ਚੋਟ ਨਾਲ ਨਿੰਦਿਆ ਗਿਆ ਹੈ । ਅੱਗੇ ਪੜੋ ਗਿਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਗੁਰੂ ਸਿਖੀ ਦਾ ਕੀ ਹਾਲ ਹੋਇਆ । ''ਕਹਾਵਤ ਅਨੁਸਾਰ''—

ਘਰ ਵਾਲਾ ਘਰ ਨਹੀ,
ਸਾਨੂੰ ਕਿਸੇ ਦਾ ਡਰ ਨਹੀਂ ।

ਮਹਾਰਾਜਾ ਰਣਜੀਤ ਸਿੰਘ 27 ਜੂਨ 1939 ਨੂੰ ਲਹੌਰ ਵਿੱਚ ਸੁਰਗਵਾਸ ਹੋ ਗਏ । ਇਸ ਦੇ ਸੁਰਗਵਾਸ ਹੁੰਦਿਆਂ ਹੀ ਸਿੱਖ ਰਾਜ ਵੀ ਸੁਰਗਵਾਸ ਹੋ ਗਿਆ।

ਚਲਾਕ ਅੰਗਰੇਜ਼ ਨੇ ਆਪਣਾ ਅੰਗਰੇਜ਼ੀ ਰਾਜ ਕਾਈਮ ਕਰ ਲਿਆ । ਮਹਾਰਾਜਾ ਦੇ ਪਰਿਵਾਰ ਤੇ ਜੋ ਦੋ ਧਾਰਾ ਖੰਡਾ ਵਰਤਿਆ ਜੋ ਪੜ-ਸੁਣ ਕੇ ਸਰੀਰ ਦੇ ਲਹੂ ਕੰਢੇ ਖੜ੍ਹੇ ਹੋ ਜਾਂਦੇ ਹਨ । ਅੰਗਰੇਜ਼ਾਂ ਨੇ ਕੌਮਘਾਤੀ, ਦੇਸਧਰੋਹੀ ਆਪਣੇ ਵੱਲ ਚੁੰਮਕ ਪਥਰ ਵਾਂਗ ਖਿਚ ਲਿਆ ਅਤੇ ਸਾਰਾ ਭੇਦ ਪਾ ਲਿਆ (ਘਰ ਦਾ ਭੇਦੀ ਲੰਕਾ ਢਾਹੇ) ਸਿੱਖਾਂ ਨੂੰ ਨੌਕਰੀਆਂ ਤੇ ਭੱਤੇ ਦੇ ਕੇ ਕਾਬੂ ਕਰ ਲਿਆ । ਮੁਫਤ ਦਾ ਮਾਸ, ਸ਼ਰਾਬ ਮਿਲਣ ਕਰਕੇ ਸਿੱਖਾਂ ਵਿੱਚ ਦੁਰਾਚਾਰੀ ਵੱਧ ਗਈ । ਗੁਰੂ ਜੀ ਦੀ ਸਿੱਖਿਆ ਖਾਰਜ ਤੇ ਪਤਿਤ ਹੋ ਗਈ । ਗੁਰੂ ਗੋਬਿੰਦ ਸਿੰਘ ਜੀ ਜੋ ਹੁਕਮ ਕਰ ਗਏ ਸਨ ਅਸਲੋਂ ਹੀ ਭੁਲ ਗਏ ਸਨ । ਕੇਸੀ ਇਸਨਾਨ ਕਰਨਾ, ਕੀਰਤਨ ਕਰਨਾ, ਆਸਾ ਦੀ ਵਾਰ, ਰਹਿਰਾਸ, ਕੀਰਤਨ ਸੋਹਿਲਾ, ਪਾਠ ਕੇਰਕੇ ਭੋਗ ਪਾਉਣੇ, ਭਜਨ ਕਰਨਾ, ਨਾਮ ਜਪਨਾ, ਬਾਣੀ ਪੜਨੀ ਸਭ ਉਕਾ ਹੀ ਭੁੱਲ ਗਏ ਸਨ । ਗੁਰੂ ਜੀ ਦੇ ਕੌਤਕਾਂ ਪਰਉਪਕਾਰਾਂ ਵਲ ਧਿਆਨ ਦੇਵੋ । ਗੁਰੂ ਜੀ ਨੇ ਸਿੱਖੀ ਧਰਮ ਦੀ ਖਾਤਰ ਆਪਣਾ ਸਾਰਾ ਪਰਿਵਾਰ ਹੀ ਵਾਰ ਦਿੱਤਾ ਤੇ ਆਪਾਂ ਨਾਮ ਵੀ ਨਹੀਂ ਭਜਨ ਵੀ ਨਹੀਂ ਕਰ ਸਕਦੇ । ਗੁਰੂ ਜੀ ਦਾ ਨਾਮ ਜਪੋ, ਭਜਨ ਕਰੋ ।

## ਅੰਮ੍ਰਿਤ ਤਿਆਰ ਕਰਨ ਦੀ ਵਿਧੀ

ਇਸ ਪ੍ਰਕਾਰ ਲਿਖੀ ਮਿਲਦੀ ਹੈ । ਜਿਨ੍ਹਾਂ ਸਿੰਘਾਂ ਨੇ ਅੰਮ੍ਰਿਤ ਤਿਆਰ ਕਰਨਾ ਹੋਵੇ । ਕੇਸੀ ਇਸਨਾਨ ਕਰਨੇ ਅਤੇ ਬਸਤਰ ਸੁਚ ਸੋਧ ਹੋਣੇ ਚਾਹਿਦੇ ਹਨ । ਕਮਰ ਕੱਸੇ ਕਰਕੇ ਵਿੱਚ ਟਾਕੂਵੇ ਹੋਣ । ਪੰਜ ਸਿੰਘ ਹੋਣ ਪੰਜ ਕੱਕਾਰ ਵੀ ਪੂਰੇ ਹੋਣ ਕੋਈ ਸਿੰਘ ਅਨੰਦਾੜ੍ਹੀਆ ਨਾ ਹੋਵੇ । ਕੋਈ ਅੰਗਹੀਣ ਨਾ ਹੋਵੇ । ਅੰਮ੍ਰਿਤ ਬਣਾਉਣ ਦੀ ਸਮਗਰੀ ਸਾਰੀ ਕੋਲ ਤਿਆਰ ਰਖੋ । ਅੰਮ੍ਰਿਤ ਬਣਾਉਂਦਿਆਂ ਇਕ ਦੂਜੇ ਨਾਲ ਗਲਬਾਤ ਨਹੀਂ ਕਰਨੀ । ਸਰਬ ਲੋਹੇ ਦਾ ਬਾਟਾ ਅਤੇ ਖੰਡਾ ਹੋਵੇ । ਬਾਟੇ ਵਿੱਚ ਸੁੱਚ ਸੋਧ ਦਾ ਜਲ ਪਾਉ । ਮਿਠਾ ਜਾਂ ਪਤਾਸੇ, ਖੰਡ, ਜਾਂ ਚੰਗਾ ਗੁੜ ਪਾਉ । ਚਾਰ ਸਿੰਘ ਬਾਣੀਆਂ ਪੜ੍ਹਣ ਪੰਜਵਾਂ ਸਿੰਘ ਖੰਡਾ ਫੇਰੇ ਅਤੇ ਭਜਨ ਕਰੇ । ਜਿਥੇ ਅੰਮ੍ਰਿਤ ਬਣਾਉਣਾ ਹੈ ਜਗ੍ਹਾ ਪਵਿਤਰ ਹੋਵੇ । ਚਾਦਰ ਹੇਠਾਂ ਸੁਹਣੀ ਵਿਛਾਵੋ । ਚਾਰ ਸਿੰਘ ਪੰਜ ਬਾਣੀਆਂ ਆਪੋ ਵਿੱਚ ਵੰਡ

ਲੈਣ। ਪਾਠ ਕਰਨ ਤੋਂ ਪਹਿਲਾਂ ਤੇ ਸਮਾਪਤੀ ਵੇਲੇ ਅਰਦਾਸ ਕਰਨੀ । ਗੁਟਕਿਆਂ ਤੋਂ ਜਾ ਪੋਥੀਆਂ ਤੋਂ ਬਾਣੀ ਪੜ੍ਹਣੀ ਠੀਕ ਹੈ, (1) ਜਪੁਜੀ ਸਾਹਿਬ (2) ਜਾਪ ਸਾਹਿਬ (3) ਚੌਪਈ ਧਨ ਪਾਤਸ਼ਾਹੀ 10ਵੀਂ (4) ਸੈਵਯੇ ਪਾਤਸ਼ਾਹੀ 10ਵੀਂ (5) ਅਨੰਦ ਸਾਹਿਬ ਭਾਵ ਪੰਜ ਬਾਣੀਆਂ।

## ਅੰਮ੍ਰਿਤ ਛਕਣ ਦੀ ਵਿਧੀ

**ਇਸਨਾਨ ਤਾਂ ਪਹਿਲਾਂ ਹੀ ਕੀਤਾ ਹੋਇਆ ਹੈ ਸਭ ਤੋਂ ਪਹਿਲਾ ਹੱਥ ਨੂੰ ਰੁਮਾਲੀ ਬੰਨ ਕੇ ਖੰਡੇ ਨਾਲ ਇਕ ਸਿੰਘ ਨੂੰ ਅੰਮ੍ਰਿਤ ਛਕਾਵੇ ਇਹ ਸਿੰਘ ਫਿਰ ਆਪਣੇ ਹੱਥ ਦੀ ਚੂਲੀ ਨਾਲ ਦੂਸਰਿਆਂ ਨੂੰ ਛਕਾਵੇ । ਦੂਸਰੇ ਸਿੰਘ ਵੀ ਛਕਣ ਵਾਲੇ ਸਣੇ ਕੇਸੀ ਇਸਨਾਨ ਕੀਤਾ ਹੋਵੇ। ਕਮਰ ਕੱਸੇ ਕਰਕੇ ਦੂਸਰਾ ਅੰਮ੍ਰਿਤ ਛਕਾਉਣ ਵਾਲਾ ਆਖੇ "ਬੋਲ ਵਾਹਿਗੁਰ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ" ਅਤੇ ਛਕਣੇ ਵਾਲੇ ਵੀ ਮੋਹਰਿਉਂ ਇੰਝ ਹੀ ਬੋਲਣ" ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ" । ਅੰਮ੍ਰਿਤ ਪੰਜ ਵਾਰੀ ਛਕਾਵੇ । ਪੰਜ ਵਾਰੀ ਕੇਸਾਂ ਵਿੱਚ ਪਾਵੇ । ਪੰਜ ਵਾਰੀ ਅੱਖਾਂ ਨੇਤਰਾਂ ਵਿੱਚ ਉਂਗਲਾ ਨਾਲ ਛਿੱਟੇ ਮਾਰਣ । ਮਾਈਆਂ, ਬੀਬੀਆਂ ਸਿਰਫ ਸਤਿ ਸ੍ਰੀ ਆਕਾਲ ਹੀ ਆਖਣ । ਅੰਮ੍ਰਿਤ ਤਿਆਰ ਕਰਨ ਦੀ ਅਤੇ ਛਕਾਉਣ ਦੀ ਵਿਧੀ ਇਸੇ ਤਰ੍ਹਾਂ ਹੀ ਲਿਖੀ ਮਿਲਦੀ ਹੈ। ਇਸ ਵੇਲੇ ਕੜਾਹ ਪ੍ਰਸਾਦ ਕੋਲ ਰਖਿਆ ਹੋਵੇ ਤੇ ਸੁੱਚਾ ਜਲ ਕੋਲ ਰਖਣਾ ਜ਼ਰੂਰੀ ਹੈ । ਇਸੇ ਤਰ੍ਹਾਂ ਹੀ ਗੁਰੂ ਜੀ ਦਾ ਹੁਕਮ ਹੈ ।**

**ਯਗ ਹਵਨ ਵੀ ਕਰਨਾ ਜ਼ਰੂਰੀ ਹੈ ਜੋ ਇਸੇ ਤਰ੍ਹਾਂ ਹੀ ਸੁੱਚ ਸੋਧ ਦਾ ਕਰੋ ਜੋ ਪੁਰਾਣੇ ਗ੍ਰੰਥ ਤੇ ਇਤਿਹਾਸ ਵਿੱਚ ਲਿਖਿਆ ਹੈ । ਸੱਚ ਤੇ ਠੀਕ ਹੈ । ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿੱਚ ਇੰਝ ਲਿਖਦੇ ਹਨ । ਕਿ ਯਗ ਹਵਨ ਤੋਂ ਬਿਨ੍ਹਾਂ ਕੋਈ ਧਾਰਮਿਕ ਕਾਰਜ ਨਹੀਂ ਕਰਨਾ ਚਾਹੀਦਾ । ਯਗ ਹਵਨ ਕਰਣ ਨਾਲ ਸਭ ਕੰਮ ਕਾਰਜ ਰਾਸ ਤੇ ਸਿਧ ਹੋ ਜਾਂਦੇ ਹਨ । ਗੁਰੂ ਗੋਬਿੰਦ ਸਿੰਘ ਵੀ ਯਗ ਹੋਮ ਕਰਦੇ ਸਨ । ਅੱਗੇ ਸੁਣੋ ਹਵਨ ਦੀ ਵਾਰਤਾ ।**

**ਕੂੜ ਕਪਟ ਸੱਭ ਛੱਪ ਗਿਆ, ਸੱਭ ਸੱਚ ਵਰਤਾਰਾ ।।**
**ਫਿਰ ਯਗ ਹੋਮ ਕਰਾਇ ਕਰ ਨਿਜ ਧਰਮ ਸਵਾਰਾ ।।**

ਇਸ ਤੋ ਅੱਗੇ ਭਾਈ ਹਰਨਾਮ ਸਿੰਘ ਜੀ ਲਿਖਦੇ ਹਨ---

ਯਗ ਹੋਮ ਹੋਵਣਾ ਨਾ ਹਿੰਦ ਮੈਂ ਕੋਈ ਮੂਲ ਪਾਤਾ ॥
ਝੂਲਤੇ ਨਿਸ਼ਾਨ ਨਹੀਂ ਅਜ ਹਿੰਦ ਵਾਨ ਕੇ ॥
ਕਹਿਤ ਹਰਨਾਮ ਸਿੰਘ ਇਸ ਮੇ ਨਾ ਝੂਠ ਜਾਣੋ ॥
ਜੋ ਨਾ ਤੀਰ ਛੁਟਤੇ ਗੋਬਿੰਦ ਸਿੰਘ ਜੁਆਨ ਕੇ ॥

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਰਬ ਕਲਾ ਸੰਪੂਰਨ ਸਵਾ ਲੱਖ ਦਮੜੇ ਦੀ ਸਮਗਰੀ ਇਕੱਠੀ ਕਰਕੇ ਨੈਨਾਂ ਦੇਵੀ ਦੇ ਮੰਦਰ ਸਾਹਮਣੇ ਅਨੰਦਪੁਰ ਅਤੇ ਕੀਰਤਪੁਰ ਕੋਲ ਪਹਾੜੀ ਉੱਪਰ ਹਵਣ ਕਰਣ ਲੱਗੇ ਤਾਂ ਕੇਸੋ ਦਾਸ ਪੰਡਤ ਨੇ ਬੇਨਤੀ ਕਰਕੇ ਪੁਛਿਆ ਕਿ ਆਪ ਇਹ ਹਵਣ ਕਿਉਂ ਕਰਨ ਲੱਗੇ ਹੋ ਅੱਗੋਂ ਗੁਰੂ ਜੀ ਨੇ ਕੇਸੋ ਦਾਸ ਨੂੰ ਇਸ ਤਰ੍ਹਾਂ ਜੁਆਬ ਦਿੱਤਾ । ''ਸੁਣੋ ਪੰਡਿਤ ਜੀ—

## ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ

ਇਹ ਤੇ ਧਰਮ ਹਮਾਰਾ ਸਾਰ ।
ਕਰਤ ਰਹੇ ਨਿਤ ਮੁਨਿ ਅਵਤਾਰ ॥
ਸੋ ਤੋ ਹਮ ਵੀ ਕਰਨਾ ਸਾਹੈ ।
ਜਾਤੇ ਸਭ ਸਰਿਸਟੀ ਸੁਖ ਪਾਹੈ ॥
ਇਕ ਤੋ ਹੈ ਦੁਰਭਿਖ ਅਤਿ ਭਾਰੀ ।
ਹੇ ਪੜ੍ਹ ਰਹਓ ਨਾ ਬਰਸਤ ਬਾਰੀ ॥
ਦੂਸਰ ਭਾਰਤ ਵਰਸ ਮਝਾਰੇ ।
ਮਹਾਂ ਮਰੀ ਪੜ ਰਹੀ ਅਪਾਰੇ ॥
ਫਿਰ ਜਗ ਹੋਮ ਠਹਿਰਾਇ ਕੈ ॥
ਨਿਜ ਧਰਮ ਸਵਾਰਾ ॥
''ਪੁਰਾਣੇ ਸਿੱਖਾਂ ਦੀ ਰਹਿਤ ਮਰਿਯਾਦਾ''
ਹਮ ਜਗ ਕਰਵਾਤੇ, ਪ੍ਰਸਾਦ ਬਟਵਾਤੇ ॥
ਰੌਣਕ ਲਗਾਤੇ, ਗਾਤੇ ਸ਼ਬਦ ਜੁਬਾਨੀ ਥੇ ॥

ਵੁਠੇ ਘਾਹ ਚਰਹਿ ਨਿਤ ਸੁਰਹੀ ।
ਸਾਧਨ ਦਹੀ ਬਿਲੋਵੈ ।।
ਤਿਤੁ ਕਿਆ ਹੋਮ ਸਦ ਪੂਜਾ ।।
ਪਇਐ ਕਾਰਜ ਸੋਹੈ ।।

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸਿੱਖੀ ਦੀ ਕੀ ਹਾਲਤ ਹੋ ਚੁੱਕੀ ਸੀ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ ।

ਜਾਗ ਜਿਨ ਕੇ ਬਡੇਰੇ, ਬਾਣੀ ਪੜਤੇ ਸਵੇਰੇ ।।
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਣ ਨਾ ਕਰੇ ।।
ਤਿਣਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਖਯਾਤੀ ।।
ਪਾਏ ਹੈ ਨਾ ਝਾਤੀ ਮੂਸ ਖਾਤ, ਗ੍ਰੰਥ ਜੇ ਪਰੇ ।।
ਜਪੁਜੀ ਨਾ ਰਹਿਰਾਸ ਪੜੇ ਸੁਨੇਨਾ ਕਬੀ ਖਾਸ ।।
ਅਰੈ ਜੋ ਪੰਡਤ ਪਾਸ ਹਾਸ ਤਿਨ ਯੋ ਰਹੈ ।।
ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੇ ਜੇ ਤੂੰ ।।
ਸਹਿਰਾਂ ਮੈਂ ਜਾਇ ਲੁਕਮੈ ਰਿਝਾਇ ਲੈ ਤਰੇ ।।
ਅਤੇ ਜਾਗੇ ਵਡੀ ਰਾਤ ਹੈ ਨਾ ਗੁਰਬਾਨੀ ਗਿਤ ਹੈ ਨਾ ।
ਪਿੰਡੇ ਕਬੀ ਨਾਤ ਹੈ ਨਾ ਬਿਰ ਪਯਾਆ ਕੇ ਕਦੇ ।।

## ਗਿਆਨੀ ਗਿਆਨ ਸਿੰਘ ਜੀ ਵਲੋਂ

ਇਹ ਗੱਲ ਜਾਂ ਵਿਚਾਰ ਕਿਸੇ ਸਧਾਰਣ ਬੰਦੇ ਨੇ ਨਹੀਂ ਲਿਖਿਆ । ਗਿਆਨੀ ਜੀ ਨੇ 1756 ਦੀ ਵਿਸਾਖੀ ਨੂੰ ਯਾਦ ਕਰਕੇ ਜਾ ਉਸ ਸਮੇਂ ਨੂੰ ਮੁੱਖ ਰੱਖਕੇ ਇਹ ਸਭ ਕੁਝ ਲਿਖਿਆ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਖਾਲਸਾ ਜੇ ਕੋਈ ਗਲਤੀ ਕਰ ਬੈਠਾ ਹੈ ਤਾਂ ਅਜੇ ਵੀ ਡੁਲੇ ਬੇਰਾਂ ਦਾ ਕੁਝ ਨਹੀਂ ਵਿਗੜਿਆ । ਅੰਮ੍ਰਿਤ ਛਕ ਕੇ ਮੁੜ ਸਿੰਘ ਸਜ ਜਾਵੋ ਅਤੇ ਅਰਦਾਸ ਕਰੋ । ਗੁਰੂ ਗਰੀਬ ਨਿਵਾਜ ਸਿਖ ਸਦਾ ਭੁਲਣ ਹਾਰ ਹੈ ਆਪ ਸਦਾ ਬਖਸ਼ਣ ਹਾਰ ਹੋ ਆਪਣੀ ਕ੍ਰਿਪਾ ਕਰਕੇ ਬਖਸ਼ ਲਵੋ (ਪਿਛਲੇ ਔਗੁਣ ਬਖਸ਼ ਲੋ ਅਗੇ ਮਾਰਗ ਪਾਵੋ) ਖਿਮਾਂ ਮੰਗੋ ਗੁਰੂ ਤੋਂ ।

# ਪਾਠਕਜਨ ਆਪ ਹੀ ਵਿਚਾਰ ਕਰਨ

ਸੋ ਕਿਸੇ ਵੀ ਗੁਰੂ ਅਵਤਾਰ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਆਪਣੇ ਸਿੱਖਾਂ ਸੇਵਕਾਂ ਨਾਲ ਗੋਲ-ਮੋਲ ਤੇ ਧੋਖਾ ਦੇਣ ਵਾਲੀ ਕੋਈ ਗੱਲ ਜਾਂ ਹੇਰਾ-ਫੇਰੀ ਵਾਲੀ ਕੋਈ ਗੱਲ ਕੀਤੀ ਹੋਵੇ । ਕਿਸੇ ਵੀ ਪੁਰਾਣੇ ਇਤਿਹਾਸ ਵਿੱਚ ਵੱਡੇ-ਵੱਡੇ ਲਿਖਾਰੀਆਂ ਨੇ ਇਹ ਨਹੀਂ ਲਿਖਿਆ ਕਿ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਬਕਰੇ ਝਟਕਾਏ ਸਨ । ਅਤੇ ਨਾ ਹੀ ਆਖਿਆ ਸੀ ਕਿ ਸਿਖੋ ਮਾਸ, ਸ਼ਰਾਬ ਖਾ-ਪੀ ਲਿਆ ਕਰੋ । ਨਾ ਸੂਰਜ ਪ੍ਰਕਾਸ਼ ਵਿੱਚ, ਨਾ ਦਸਮ ਗ੍ਰੰਥ ਵਿੱਚ, ਨਾ ਸੌ ਸਾਖੀ ਵਿੱਚ, ਨਾ ਗੁਰ ਪ੍ਰਤਾਪ ਗਰੰਥ ਵਿੱਚ, ਨਾ ਹੀ ਭਾਈ ਗੁਰਦਾਸ ਦੀਆਂ ਵਾਰਾਂ ਵਿੱਚ, ਨਾ ਹੀ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਭਾਵ ਮਾਸ ਤੇ ਸ਼ਰਾਬ ਪੀਣ ਦਾ ਕਿਤੇ ਨਹੀਂ ਲਿਖਿਆ। ਪਰ ਉਸ ਤੋਂ ਬਾਅਦ ਕਾਫੀ ਚਿਰ ਪਿਛੋਂ ਲਿਖਾਰੀਆਂ ਨੇ ਮਾਸ ਖਾਣ ਦੇ ਸ਼ੁਕੀਨਾਂ ਨੇ ਮਾਸਾਹਾਰੀਆਂ ਨੇ ਝੂਠ ਤੇ ਝੂਠ ਲਿਖ-ਲਿਖ ਕੇ ਕਿਤਾਬਾਂ ਦੇ ਪੇਟ ਭਰ ਦਿੱਤੇ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਸੋਚਿਆ ਕਿ ਅੱਗੇ ਆਉਣ ਵਾਲੀਆਂ ਸਿੱਖ ਸੰਗਤਾਂ ਇਸ ਵਿਸਾਖੀ ਦੇ ਦਿਨ ਨੂੰ ਵਧੇਰੇ ਚਾਵਾਂ ਤੇ ਸ਼ਰਧਾ ਨਾਲ ਮਨਾਇਆ ਕਰਣਗੀਆਂ । ਇਹ ਜੋ ਹੁਕਮ ਗੁਰੂ ਜੀ ਨੇ ਅੰਮ੍ਰਿਤ ਛਕਾਉਣ ਵੇਲੇ ਕੀਤਾ ਸੀ । ਬੜਾ ਹੀ ਕੀਮਤੀ ਤੇ ਵਜਨਦਾਰ ਸੀ । ਕਿਸੇ ਵੀ ਗੁਰੂ ਨੇ ਸਿਖ ਸੰਗਤ ਨਾਲ ਮਦਾਰੀ ਵਾਲਾ ਨਾਟਕ ਨਹੀਂ ਕੀਤਾ । ਜੇ ਕੱਲੇ-ਕੱਲੇ ਗੁਰੂ ਜੀ ਨੂੰ ਯਾਦ ਕਰਕੇ ਲਿਖੀਏ ਤਾਂ ਇਹ ਕਿਤਾਬ ਵੱਡੀ ਬਣ ਜਾਵੇਗੀ । ਸੋ ਸੰਗਤ ਸਭ ਕੁਝ ਸਮਝਦੀ ਹੈ । ਅੱਗੇ ਸੋਹਣ ਲਾਲ ਜੀ ਪੰਥ ਪ੍ਰਕਾਸ਼ਕ ਦੇ ਲੇਖਕ ਦਾ ਲਿਖਿਆ ਹਵਾਲਾ ਸੁਣੋ (ਪੰਨਾ 218 ਤੇ ਲਿਖਦੇ ਹਨ)—

ਯਾ ਬਿਧਿ ਕਰ ਸਤਿਗੁਰੂ ਨਿਜ ਕਾਰਜ ।
ਅਨੰਦਪੁਰ ਜਿਸ ਆਏ ਅਰਯ ।।
ਨੰਗੀ ਤੇਗ ਹਾਥ ਮੈਂ ਲੀਏ ।
ਆਵਤ ਮਸਤ ਮੋਦਮਣ ਥੀਏ ।।
ਬਝਤ ਰਹੇ ਨਮੋ ਕਰ ਤੇਈ ।

ਮਹਾਰਾਜ ਦੇਵੀ ਪਰਗਟ ਦਈ ॥
ਰਵਿ ਸਮ ਦਿਪਤ ਤੇਜ ਗੁਰੂ ਕੇਰਾ ।
ਆਧੋ ਕਰ ਜਾਤ ਕਿਸੀ ਤੇ ਹੇਰਾ ॥
ਪੇਖ ਤੇਗ ਬਿਜਲੀ ਸਮ ਚਮਕਤ ।
ਤੀਛਣ ਭੀਸ਼ਣ ਮਤਿ ਸੈ ਦਮਕਤ ॥
ਸਭ ਲੋਗੋਂ ਨੇ ਨਿਸਚੇ ਠਾਈ ।
ਇਹ ਤੇਗ ਦੇਵੀ ਨੇ ਦੇਈ ॥

ਸੋ ਆਪ ਇਹ ਚੋਪਾਈ ਪੰਥ ਪ੍ਰਕਾਸ਼ ਤੇ ਇਤਿਹਾਸ ਦੇ ਖੋਜੀ ਸੋਹਣ ਲਾਲ ਜੀ ਨੇ ਜੋ ਲਿਖਿਆ ਹੈ ਆਪ ਪੜ੍ਹ ਸੁਣ ਕੇ ਸਮਝ ਹੀ ਗਏ ਹੋਵੋਗੇ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ ਨੇ ਤੇਗ (ਕਰਦ) ਦਿਤੀ ਸੀ ਉਸੇ ਹੀ ਤੇਗ ਕਰਦ ਦੀ ਸ਼ਕਤੀ ਨਾਲ ਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ ਸੀ । ਜੋ 1756 ਨੂੰ ਵਿਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਦੇ ਸੀਸ ਕਤਲ ਕਰ ਕੇ ਮੁੜ ਸੁਰਜੀਤ ਕੀਤਾ ਸੀ । ਇਹੋ ਅੰਮ੍ਰਿਤ ਛਕਾ ਕੇ ਸਿੰਘ ਨਾਮ ਜੋੜਿਆ ਤੇ ਪੰਜ ਪਿਆਰਿਆਂ ਦੀ ਪਦਵੀ ਬਖਸ਼ੀ ਸੀ ਪਰ ਜੋ ਸੱਚ ਹੈ ਸੱਚ ਹੀ ਰਹਿੰਦਾ ਹੈ । ਵਿਦਵਾਨ ਤੇ ਲਿਖਾਰੀ ਸੂਝਵਾਨ ਉਸ ਸਮੇਂ ਗੁਰੂ ਜੀ ਦੇ ਪਾਸ ਬੈਠੇ ਸਭ ਕੁਝ ਅੱਖੀਂ ਵੇਖ ਰਹੇ ਸਨ ਕੋਈ ਨਾ ਕੋਈ ਕਿਸੇ ਗ੍ਰੰਥ ਵਿੱਚ ਲਿਖਦਾ ਕਿ ਗੁਰੂ ਜੀ ਨੇ ਹੁਕਮ ਕਰ ਦਿਤਾ ਸੀ ਕਿ ਮਾਸ, ਸ਼ਰਾਬ ਖਾ-ਪੀ ਲਿਆ ਕਰੋ । ਸਭ ਗ੍ਰੰਥਾਂ ਵਿੱਚ ਮਾਸ, ਸ਼ਰਾਬ ਨੂੰ ਨਿੰਦਿਆ ਤੇ ਦੁਤਕਾਰਿਆ ਹੈ । ਮੰਦਿਰਾਂ, ਗੁਰੂਦੁਆਰਿਆਂ ਵਿੱਚ ਇਹ ਮਾਸ, ਸ਼ਰਾਬ ਵਰਗੀਆਂ ਨਿਖਿਦ ਤੇ ਮੈਲੀਆਂ ਚੀਜਾਂ ਨਹੀਂ ਬਣ ਸਕਦੀਆਂ ਅਤੇ ਨਾ ਹੀ ਕੋਈ ਸਿੱਖ ਆਪ ਘਰੇ ਲਿਜਾਕੇ ਵਰਤਾ ਸਕਦਾ ਹੈ । ਗੁਰੂ ਜੀ ਦਾ ਤਾਂ ਸਭ ਸਿਖਾਂ ਨੂੰ ਤਕੀਦੀ ਹੁਕਮ ਹੈ ਕਿ ਮਾਸ ਸ਼ਰਾਬ ਨਹੀਂ ਵਰਤਣਾ, ਜੂਆ, ਚੋਰੀ, ਤਮਾਕੂ, ਹੁੱਕਾ ਨਹੀਂ ਵਰਤਣਾ, ਝੂਠ ਨਹੀਂ ਬੋਲਣਾ ਸੋ ਸਾਡੀ ਅਰਦਾਸ ਹੈ ਗੁਰੂ ਚਰਨਾਂ ਵਿੱਚ ਕਿ ਇਨ੍ਹਾਂ ਸਿੱਖਾਂ ਨੂੰ ਆਪਣੇ ਚਰਨੀ ਲਾਉਣ ਤੇ ਸਮੱਤ ਬਖਸ਼ਣਾ । ਇਹਨਾਂ ਮੈਲੀਆਂ ਚੀਜਾਂ ਤੋਂ ਪ੍ਰਹੇਜ ਕਰਨ ਤੇ ਗੁਰੂ ਜੀ ਦੇ ਸਿੰਘ ਬਨਣ । ਆਪ ਵੀ ਅਰਦਾਸ ਕਰਿਆ ਕਰਨ ਕਿ—

ਪਿਛਲੇ ਗੁਣਹ ਬਖਸਾਇ, ਜੀਉ ਅਸ ਤੇ ਮਾਰਗ ਪਾਇ ॥
ਹਰਿ ਕੀ ਚਰਨੀ ਲਾਗ ਰਹਾ ਵਿਚਹੁ ਆਪੁ ਗਵਾਇ ॥

## ਕੁਝ ਵਾਰਾਂ ਭਾਈ ਗੁਰਦਾਸ ਜੀ ਦੀਆਂ

ਜੁਗ ਗਰਦੀ ਜਬ ਹੋਬਹੇ ਉਲਟੇ ਜੁਗ ਕਿਆ ਹੋਈ ਵਰਤਾਰਾ ॥
ਉਠੇ ਗਿਲਾਨ ਜੱਗਤ ਵਿੱਚ ਵਰਤੇ ਪਾਪ ਭ੍ਰਸ਼ਟ ਸੰਸਰਾ॥
ਵਰਣਾ ਵਰਨ ਨਾ ਭਾਵਈ ਖਹਿ ਖਹਿ ਜਲਨ ਬਾਂਸ ਅੰਗਆਰਾ ॥
ਨਿੰਦਿਆ ਚਾਲੈ ਵੇਦ ਕੀ ਸਮਝਣ ਨਾਹਿ ਅਗਿਆਨ ਗੁਬਾਰਾ ॥
ਬੇਦ ਗ੍ਰੰਥ ਗੁਰ ਹੱਟ ਹੈ ਜਿਸ ਲਗ ਭਵਜਲ ਪਾਰ ਉਤਾਰਾ ॥
ਸਤਿਗੁਰੂ ਬਾਝ ਨਾ ਬੁਝੀਐ ਜਿਚਰ ਧਰੇ ਨਾ ਗੁਰ ਅਵਤਾਰਾ ॥
ਗੁਰ ਪ੍ਰਮੇਸ਼ਵਰ ਇੱਕ ਹੈ ਸੱਚਾ ਸਾਹ ਜਗਤ ਵਣਜਾਰਾ ॥
ਚੜੇ ਸੂਰ ਮਿਟੇ ਜਾਇ ਅੰਧਾਰਾ ॥ ਪੌੜੀ 17=ਪੰਨਾ-42॥

--------

ਸਤਿਗੁਰ ਪੁਰਖ ਅਗੰਮ ਹੈ ਨਿਰਵੈਰ ਨਿਰਾਲਾ ॥
ਜਾਣਹੁ ਧਰਤੀ ਧਰਮ ਦੀ ਸਚੀ ਧਰਮ ਸਾਲਾ ॥
ਜੇਹਾ ਬੀਜੇ ਸੋ ਲੁਣੇ ਫਲ ਕਰਮ ਸਮਾਲਾ ॥
ਜਿਉ ਕਰ ਨਿਰਮਲ ਆਰਸੀ ਜਗ ਵੇਖਣ ਵਾਲਾ ॥
ਜੇਹਾ ਮੁਹ ਕਰ ਭਾਲੀਏ ਤੇ ਹੋ ਵੇਖਾਲਾ ॥
ਸੇਵਕ ਦਰਗਹ ਸੁਰਖੁਰ ਬੇਮੁਖ ਮੂਹ ਕਾਲਾ ॥
।ਪੌੜੀ 1 ਪੰਨਾ-570॥

ਆਪ ਪਾਠਕ ਜੀ ਹੁਣ ਪੰਜਾਂ ਪਿਆਰਿਆਂ ਦੇ ਜਨਮ ਅਤੇ ਉਮਰ ਤੇ ਕਿਹੜੇ-ਕਿਹੜੇ ਸ਼ਹਿਰਾਂ, ਪਿੰਡਾਂ ਵਿਚੋਂ ਆਏ ਆਪ ਵਿਚਾਰ ਨਾਲ ਪੜੋ ਤੇ ਅਨੰਦ ਮਾਣੋ ।

॥1॥ ਸ੍ਰੀ ਮਾਨ ਭਾਈ ਦਇਆ ਸਿੰਘ ਜੀ ਉਮਰ ਉਸ ਵੇਲੇ 37 ਸਾਲ 8 ਮਹੀਨੇ ਸੀ । ਕੌਮ ਖਤਰੀ, ਜਨਮ ਖਾਸ ਲਹੌਰ ਦਾ । ਪਿਤਾ ਸੁੱਧਾ ਰਾਮ

ਅਤੇ ਮਾਤਾ ਦਿਆਲੀ ਜੀ । ਇਹਨਾਂ ਦੇ ਪਿਤਾ ਜੀ ਨੇ ਕਰਿਆਣੇ ਦੀ ਹੱਟੀ (ਦੁਕਾਣ) ਪਾਈ ਹੋਈ ਸੀ । ਤੇ ਕੁਝ ਵਣਜ ਵਪਾਰ ਵੀ ਕਰਦੇ ਸਨ । ਆਪ ਵੱਡੇ ਹੋ ਕੇ ਪਿਤਾ ਨਾਲ ਹੱਟੀ ਤੇ ਜਾਂਦੇ ਸਨ ਤੇ ਕੰਮ ਵਿੱਚ ਹਥ ਵਟਾਉਂਦੇ ਸਨ । ਆਪ ਪੂਰਾ ਤੋਲਣਾ ਸੱਚ ਬੋਲਣਾ ਆਏਂ ਗਾਹਕ ਨਾਲ ਮਿੱਠਾ ਬੋਲਣਾ ਅਤੇ ਵੇਹਲੇ ਸਮੇਂ ਰਾਮ ਰਾਮ ਦਾ ਜਾਪ ਕਰਦੇ ਸਨ । ਆਪਣੇ ਹਾਣੀਆਂ ਨਾਲ ਰਲਕੇ ਗੰਗਾ ਦੀ ਯਾਤਰਾ ਵੀ ਕਰ ਆਉਂਦੇ ਸਨ । ਇਹਨਾਂ ਨੂੰ ਵੀ ਵਿਸਾਖੀ ਦੇ ਮੇਲੇ ਦਾ ਪਤਾ ਲੱਗਾ ਕਿ ਗੁਰੂ ਜੀ ਨੇ ਅਨੰਦਪੁਰ ਵਿਸਾਖੀ ਦਾ ਮੇਲਾ ਮਨਾਉਣਾ ਹੈ । ਇਹ ਸੁਣ ਕੇ ਮੰਨ ਅਤਿ ਪ੍ਰਸੰਨ ਹੋਇਅ । ਇਕ ਗੁਰੂ ਜੀ ਦੇ ਦਰਸ਼ਨ ਦੂਜਾ ਮੇਲਾ ਵੇਖਣ ਦਾ ਭਾਰੀ ਚਾਅ ਮਾਤਾ-ਪਿਤਾ ਨੂੰ ਪੁੱਛ ਕੇ ਸਾਥੀਆਂ ਨਾਲ ਰਲ ਕੇ ਅਨੰਦਪੁਰ ਆ ਗਏ ਸਭ ਤੋਂ ਪਹਿਲਾਂ ਭਾਈ ਦਇਆ ਸਿੰਘ ਨੇ ਸੀਸ ਦਿੱਤਾ ਤੇ ਪੰਜਾਂ ਪਿਆਰਿਆਂ ਦੀ ਰੀਤ ਤੋਰੀ ਜੋ ਪਹਿਲੇ ਨਾਮ ਤੇ ਗਿਣਿਆ ਗਿਆ ।

।।2।। ਸ੍ਰੀ ਮਾਨ ਧਰਮ ਸਿੰਘ ਜੀ ਉਮਰ 31 ਸਾਲ 10 ਮਹੀਨੇ ਸੀ । ਕੌਮ ਜਮੀਂਦਾਰ ਜੱਟ ਪਿੰਡ ਜਟਵਾਲ ਜਿਲ੍ਹਾ ਸਹਾਰਨਪੁਰ। ਪਿਤਾ ਭਾਈ ਸੰਤਰਾਮ ਅਤੇ ਮਾਤਾ ਜੱਸੀ ਜੀ ਦੇ ਘਰ ਪੈਦਾ ਹੋਏ । ਵੱਡੇ ਹੋ ਕੇ ਆਪ ਗਭਰੂ ਤੇ ਬੜੇ ਜਵਾਨ ਹੋ ਗਏ । ਘਰ ਵਿੱਚ ਗਊਆਂ ਲਵੇਰੀਆਂ ਸਨ ਖਾਣ ਪੀਣ ਕਰਕੇ ਵਾਹਵਾ ਤਾਕਤਵਰ ਹੋ ਗਏ ਸਨ । ਸਭ ਨੂੰ ਪਤਾ ਹੀ ਹੈ ਜਮੀਂਦਾਰ ਖੇਤੀ ਹੀ ਕਰਦੇ ਹਨ। ਆਪਣੇ ਪਿਤਾ ਸੰਤਰਾਮ ਨਾਲ ਖੇਤੀ ਦੇ ਕੰਮ ਨੂੰ ਹੱਥ ਪਾਉਣ ਲੱਗੇ । ਚੜਦੀ ਜਵਾਨੀ ਹੁਣ ਸਾਰੇ ਕੰਮ ਆਪ ਹੀ ਕਰਨ ਲੱਗੇ । ਆਪ ਨੂੰ ਵੀ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮਨਾਮੇ ਭੇਜੇ ਹਨ । ਐਤਕੀਂ ਅਨੰਦਪੁਰ ਵਿਸਾਖੀ ਦਾ ਮੇਲਾ ਮਨਾਉਣਾ ਹੈ । ਮਾਤਾ-ਪਿਤਾ ਤੋਂ ਆਗਿਆ ਲੈ ਕੇ ਮੇਲਾ ਵੇਖਣ ਅਨੰਦਪੁਰ ਆਏ । ਤੁਰਦਾ ਫਿਰਦਾ ਆ ਕੇ ਦੀਵਾਨ ਵਿੱਚ ਬੈਠ ਗਿਆ । ਜਦੋਂ ਦੂਜੀ ਵਾਰੀ ਸਤਿਗੁਰੂ ਵਲੋਂ ਸੀਸ ਦੀ ਮੰਗ ਹੋਈ ਆਪ

ਹੱਥ ਜੋੜ ਕੇ ਗੁਰੂ ਜੀ ਪਾਸ ਆ ਕੇ ਕਿਹਾ "ਗੁਰੂ ਜੀ ਦਾਸ ਦਾ ਵੀ ਸੀਸ ਹਾਜਰ ਹੈ । ਗੁਰੂ ਜੀ ਨੇ ਇਸ ਦਾ ਸੀਸ ਵੀ ਉਤਾਰ ਕੇ ਜੋੜਾ ਬਣਾ ਦਿੱਤਾ । ਦਇਆ ਤੇ ਧਰਮ ਇਕੱਠੇ ਹੋ ਗਏ । ਧੰਨ, ਧੰਨ ਸਿੱਖ ਗੁਰੂ ਜੀ ਦਾ ਹੁਕਮ ਮੰਨਣ ਵਾਲੇ ।

॥3॥ ਸ੍ਰੀ ਮਾਨ ਭਾਈ ਸਾਹਿਬ ਸਿੰਘ ਜੀ ਕੌਮ ਨਾਈ, ਪਿੰਡ–ਨੰਗਲ ਸ਼ਹੀਦਾਂ ਜਿਲ੍ਹਾ ਹੁਸ਼ਿਆਰਪੁਰ । ਪਿਤਾ ਭਾਈ ਚਮਨ ਰਾਮ ਅਤੇ ਮਾਤਾ ਬਿਸ਼ਨ ਦੇਵੀ ਜੀ ਦੇ ਘਰ ਪੈਦਾ ਹੋਏ । ਆਪ ਵੱਡੇ ਹੋ ਕੇ ਪਿਤਾ ਵਾਂਗ ਹੀ ਕੰਮ ਕਰਣ ਲੱਗੇ । ਵਿਆਹ ਸ਼ਾਦੀਆਂ ਵਿੱਚ ਖਾਣ ਵਾਲੀਆਂ ਚੀਜਾਂ ਆਪ ਬੜੇ ਹੀ ਪ੍ਰੇਮ ਨਾਲ ਬਣਾਉਂਦੇ । ਲਾਗੇ–ਲਾਗੇ ਦੇ ਪਿੰਡਾਂ ਦੇ ਲੋਕ ਵੀ ਆਪ ਪਾਸੋਂ ਹੀ ਇਹ ਕੰਮ ਕਰਵਾਉਂਦੇ । ਇਸ ਵੇਲੇ ਆਪ ਜੀ ਦੀ ਉਮਰ 33 ਸਾਲ 9 ਮਹੀਨੇ ਦੀ ਸੀ । ਆਪ ਬੜੇ ਨੌਜਵਾਨ ਸਨ । ਆਪ ਜੀ ਨੂੰ ਵੀ ਕਿਸੇ ਨੇ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਨੂੰ ਚਿੱਠਿਆਂ ਪਾ ਕੇ ਸੱਦਿਆ ਹੈ ਕਿ ਵਿਸਾਖੀ ਦਾ ਬੜਾ ਵੱਡਾ ਮੇਲਾ ਅਨੰਦਪੁਰ ਕਰਨਾ ਹੈ । ਆਪ ਵੀ ਪਿਤਾ–ਮਾਤਾ ਕੋਲੋਂ ਆਗਿਆ ਲੈ ਕੇ ਸੰਗਤ ਨਾਲ ਅਨੰਦਪੁਰ ਨੂੰ ਤੁਰ ਪਏ । ਆਪਣੇ ਲੋੜੀਂਦੇ ਸੰਦ ਨਾਹੇਰਨਾ ਮੋਚਨਾ ਕੈਂਚੀ ਕੰਮ ਆਉਣ ਵਾਲੇ ਔਜਾਰ ਸਭ ਲਏ ਤੇ ਅਨੰਦਪੁਰ ਆ ਗਏ । ਫਿਰਦੇ–ਫਿਰਦੇ ਦਿਵਾਨ ਵਿੱਚ ਆ ਬੈਠਾ । ਜਦੋਂ ਗੁਰੂ ਜੀ ਨੇ ਫੇਰ ਤਲਵਾਰ ਉੱਚੀ ਕਰਕੇ ਲਲਕਾਰਾ ਮਾਰ ਕੇ ਆਖਿਆ "ਆਓ ਕੋਈ ਸਿੱਖ ਪਿਆਰਾ ਸਾਨੂੰ ਸੀਸ ਦੇਵੇ"। ਤੀਸਰੀ ਵਾਰੀ ਸੀਸ ਦੀ ਮੰਗ ਸੁਣ ਕੇ ਕੁਝ ਸੰਗਤ ਘਬਰਾ ਗਈ । ਕੁਝ ਉਠ ਕੇ ਚਲੇ ਗਏ । ਇੰਨੇ ਨੂੰ ਆਪਜੀ ਨੇ ਉਠ ਕੇ ਗੁਰੂ ਜੀ ਪਾਸ ਆ ਕੇ ਨਮਸਕਾਰ ਕੀਤੀ । "ਸੱਚੇ ਪਾਤਸ਼ਾਹ ਜੀ ਇਸ ਗਰੀਬ ਸਿੱਖ ਦਾ ਸਿਰ ਵੀ ਹਾਜਰ ਹੈ ।" ਗੁਰੂ ਜੀ ਨੇ ਥਾਪੀ ਦਿੱਤੀ ਤੇ ਸਿੱਖ ਨੂੰ ਪ੍ਰਸੰਨ ਕਰ ਦਿੱਤਾ । ਸਾਹਿਬ ਸਿੰਘ ਜੀ ਸਾਬਾਸ਼ ਸਿੱਖੀ ਰੱਖ ਵਖਾਈ ਹੈ । ਤੇ ਸੰਗਤਾਂ ਦੇ ਸਾਹਮਣੇ ਸੀਸ ਕਤਲ ਕਰ ਦਿੱਤਾ ।

॥4॥ ਸ੍ਰੀ ਮਾਨ ਭਾਈ ਹਿੰਮਤ ਸਿੰਘ ਜੀ ਕੌਮ-ਝੀਵਰ ਪਿੰਡ-ਸੰਗਤਪੁਰ ਰਿਆਸਤ-ਪਟਿਆਲਾ । ਪਿਤਾ ਦਾ ਨਾਮ ਜੋਤੀ ਰਾਮ ਤੇ ਮਾਤਾ ਦਾ ਨਾਮ ਰਾਮੋਂ ਦੇ ਘਰ ਇਹਨਾਂ ਦਾ ਜਨਮ ਹੋਇਆ । ਆਪ ਵੀ ਵੱਡੇ ਹੋ ਕੇ ਪਿਤਾ ਜੋਤੀ ਰਾਮ ਵਾਂਗ ਕੰਮ ਕਰਣ ਲੱਗੇ । ਆਪ ਜੀ ਦਾ ਕੰਮ ਹਰੇਕ ਘਰ ਵਿੱਚ ਪਾਣੀ ਦੇਣ ਦਾ ਸੀ । ਕਿਸੇ ਦੇ ਘਰ ਵਿਆਹ ਸ਼ਾਦੀ ਕਰਣੀ ਹੋਵੇ ਪਿੰਡ ਦੇ ਲੋਕ ਆਪ ਨੂੰ ਘਰ ਬਲਾਉਂਦੇ । ਆਪ ਸਣੇ ਪਰਿਵਾਰ ਆਕੇ ਘਰ ਦਾ ਸਾਰਾ ਕੰਮ ਕਰਦੇ । ਦਾਲਾਂ ਸਬਜੀਆਂ ਅਤੇ ਪ੍ਰਸਾਦੇ ਤਿਆਰ ਕਰਕੇ ਬਾਅਦ ਵਿੱਚ ਸੰਗਤ ਦੇ ਜੂਠੇ ਭਾਂਡੇ ਬਰਤਣ ਮਾਂਜਣੇ ਸਾਫ ਕਰਨੇ । ਇਹ ਸੇਵਾ ਬਰਤਣ ਮਾਂਜਣ ਦੀ ਗੁਰੂ ਘਰ ਵਿੱਚ ਉਤਮ ਤੇ ਚੰਗੀ ਮੰਨੀ ਜਾਂਦੀ ਹੈ । ਮੰਨ ਦੀ ਮੈਲ ਉੱਤਰ ਜਾਂਦੀ ਹੈ । ਮੰਨ ਪਵਿਤਰ ਤੇ ਸ਼ੁੱਧ ਹੁੰਦਾ ਹੈ । ਆਪ ਮਾਤਾ-ਪਿਤਾ ਕੋਲੋਂ ਆਗਿਆ ਲੈ ਕੇ ਅਨੰਦਪੁਰ ਆਏ । ਸੰਗਤ ਨੂੰ ਜਲ ਪਾਣੀ ਛਕਾਉਂਦੇ ਹੋਰ ਵੀ ਕਈ ਪ੍ਰਕਾਰ ਦੀ ਸੇਵਾ ਵਿੱਚ ਖਿਆਲ ਰੱਖਦੇ । ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਨੂੰ ਅਨੰਦ ਪੁਰ ਵਿਸਾਖੀ ਦੇ ਮੇਲੇ ਤੇ ਪ੍ਰੇਰਕੇ ਸਦਿਆ ਸੀ । ਇਸ ਵੇਲੇ ਆਪ ਜੀ ਦੀ ਉਮਰ 37 ਸਾਲ 4 ਮਹੀਨੇ ਦੀ ਸੀ । ਆਪ ਵੀ ਕੁਝ ਟਾਈਮ ਕੱਢ ਕੇ ਦੀਵਾਨ ਵਿੱਚ ਆ ਬੈਠੇ । ਹੁਣ ਗੁਰੂ ਜੀ ਨੇ ਚੋਥੀ ਵਾਰੀ ਲਹੂ ਭਿੱਜੀ ਤਲਵਾਰ ਉੱਚੀ ਕਰਕੇ ਗਰਜ ਕੇ ਕਿਹਾ "ਆਉ ਗੁਰੂ ਪਿਆਰੇ ਸਿੱਖੋ ਸਾਨੂੰ ਇਕ ਸੀਸ ਦੀ ਹੋਰ ਲੋੜ ਹੈ।" ਇਹ ਆਵਾਜ ਹਿੰਮਤ ਸਿੰਘ ਦੇ ਕੰਨੀ ਪਈ । ਕਿ ਆਖਿਆ ਹੈ ਗੁਰੂ ਜੀ ਮੈਨੂੰ ਸਦੱਦੇ ਹਨ । ਉਠ ਕੇ ਗੁਰੂ ਗੋਬਿੰਦ ਸਿੰਘ ਕੋਲ ਆ ਕੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਇਸ ਗਰੀਬ ਸਿੱਖ ਦਾ ਸੀਸ ਵੀ ਹਾਜਰ ਹੈ । ਜੋ ਮਰਜੀ ਕਰੋ । ਗੁਰੂ ਜੀ ਨੇ ਥਾਪੀ ਦੇ ਕੇ ਕੰਨ ਵਿੱਚ ਕੁਝ ਕਿਹਾ ਤੇ ਐਸਾ ਵਾਰ ਕੀਤਾ ਸੀਸ ਧੜ ਤੋਂ ਜੁਦਾ ਕਰ ਦਿੱਤਾ । ਚੋਥੀ ਵਾਰੀ ਸੀਸ ਕਤਲ ਹੁੰਦਾ ਵੇਖ ਕੇ ਸੰਗਤ ਹੋਰ ਡਰ ਕੇ ਖਿਸਕ ਗਈ ।

॥5॥ ਸ੍ਰੀਮਾਨ ਭਾਈ ਮੋਹਕਮ ਸਿੰਘ ਜੀ ਕੌਮ ਛੀਂਬਾ ਪਿੰਡ-ਬੂੜੀਆਂ

ਦੁਵਾਰਕਾਪੁਰੀ। ਪਿਤਾ ਤੀਰਥ ਰਾਮ ਅਤੇ ਮਾਤਾ ਸੁਖ ਦੇਵੀ ਜੀ ਦੇ ਘਰ ਜਨਮੇ। ਆਪ ਵੱਡੇ ਹੋ ਕੇ ਬੜੇ ਸੁੰਦਰ ਜਵਾਨ ਹੋਏ । ਪਿਤਾ ਤੀਰਥ ਰਾਮ ਦੁਵਾਰਕਾ ਪੁਰੀ ਵਿੱਚ ਇਜਤ-ਮਾਣ ਵਾਲੇ ਬੰਦੇ ਸਨ । ਆਪ ਦਾ ਕੰਮ ਪਿੰਡ ਦੇ ਕੱਪੜੇ ਧੋਣੇ ਨਵੇਂ ਕੱਪੜੇ ਸਿਉਣੇ । ਵਿਆਹ ਸ਼ਾਦੀਆ ਵਿੱਚ ਵੀ ਆਪ ਕੰਮ ਕਰਦੇ ਸਨ । ਵਿਹਲੇ ਸਮੇਂ ਰਾਮ ਨਾਮ ਦਾ ਭਜਨ ਕਰਦੇ ਸਨ । ਆਪਜੀ ਦੇ ਮਾਤਾ ਪਿਤਾ ਆਪ ਨੂੰ ਕ੍ਰਿਸ਼ਨ-ਸੁਦਾਮੇ ਦੀਆਂ ਸਾਖੀਆਂ ਸੁਣਾਉਂਦੇ ਸਨ । ਆਪ ਮਾਤਾ-ਪਿਤਾ ਦੀ ਸੇਵਾ ਬੜੇ ਪ੍ਰੇਮ ਨਾਲ ਕਰਦੇ ਸਨ । ਆਪ ਨੂੰ ਵੀ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਦਾ ਮੇਲਾ ਅਨੰਦਪੁਰ ਹੀ ਮਨਾਉਣਾ ਹੈ ਤੇ ਹੁਕਮ ਕੀਤਾ ਕਿ ਸਭ ਸੰਗਤ ਆਵੇ । ''ਮੈਂ ਵੀ ਅਨੰਦਪੁਰ ਜਾਕੇ ਵਿਸਾਖੀ ਦਾ ਮੇਲਾ ਵੇਖਾਂਗਾ ਨਾਲ ਗੁਰੂ ਜੀ ਦੇ ਦਰਸ਼ਨ ਕਰਾਂਗਾ।'' ਮੋਹਕਮ ਚੰਦ ਵੀ ਮਾਤਾ-ਪਿਤਾ ਕੋਲੋਂ ਆਗਿਆ ਲੈ ਕੇ ਸਾਥੀਆਂ ਸਮੇਤ ਅਨੰਦਪੁਰ ਆ ਗਿਆ । ਇਸ ਵੇਲੇ ਇਸ ਦੀ ਉਮਰ 28 ਸਾਲ 6 ਮਹੀਨੇ ਸੀ । ਅੱਜ ਸਵੇਰੇ ਮੂੰਹ ਹਥ ਧੋ ਕੇ ਦੀਵਾਨ ਵਿੱਚ ਆ ਬੈਠਾ । ਆਸਾ ਦੀ ਵਾਰ ਸੁਣ ਕੇ ਏਸਾ ਮਸਤ ਹੋਇਆ ਕਿ ਆਪਣਾ ਆਪ ਹੀ ਭੁੱਲ ਗਿਆ। ਗੁਰੂ ਦਸ਼ਮੇਸ਼ ਲਹੂ ਭਿਜੀ ਤਲਵਾਰ ਪੰਜਵੀਂ ਵਾਰ ਹੱਥ ਵਿੱਚ ਲੈ ਕੇ ਬੋਲੇ

''ਜਉ ਤਉ ਪ੍ਰੇਮ ਖੇਲਣ ਕਾ ਚਾਉ ।
ਸਿਰੁ ਧਰਿ ਤਲੀ ਗਲੀ ਮੇਰੀ ਆਉ ।।
ਇਤੁ ਮਾਰਗਿ ਪੈਰੁ ਧਰੀਜੈ ।
ਸਿਰੁ ਦੀਜੈ ਕਾਣਿ ਨਾ ਕੀਜੈ ।।
ਪਹਿਲਾ ਮਰਣੁ ਕਬੂਲਿ ਜੀਵਣ ਕੀ ਛੱਡਿ ਆਸ ।
ਹੋਹੁ ਸਭਨਾ ਕੀ ਰੇਣੁਕਾ ।।
ਤਓ ਆਉ ਹਮਾਰੈ ਪਾਸਿ ।
ਸਿਰ ਧਰ ਕੇ ਤੱਲੀ ਤੇ ਆ ਜਾ ।
ਜੇ ਤੂੰ ਮੇਰਾ ਸਿਖ ਬਣਨਾ ।।

ਭਾਈ ਮੋਹਕਮ ਚੰਦ ਕਦੀ ਉਠਦਾ ਕਦੀ ਬੈਠਦਾ । ਲਾਗੇ ਬੈਠਾ ਇਕ ਸਿੱਖ ਪੁੱਛਦਾ ਹੈ ਕੀ ਗੱਲ ਹੈ ਭਾਈ ਸਿੱਖਾ ਕਦੀ ਉਠਦਾ ਹੈ ਕਦੀ ਬੈਠਦਾ ਹੈਂ । ਵੇਖ ਭਾਈ ਜੀ ਸਤਿਗੁਰੂ ਜੀ ਮੈਨੂੰ ਆਖ ਰਹੇ ਹਨ ਬੁਲਾ ਰਹੇ ਹਨ ਕਿ ਜੇ ਤੂੰ ਮੇਰਾ ਸਿੱਖ ਬਣਨਾ ਹੈ ਤਾਂ ਸਿਰ ਤਲੀ ਤੇ ਰੱਖ ਕੇ ਮੇਰੇ ਕੋਲ ਆ ਜਾ । ਪਹਿਲਾ ਮਰਨ ਕਬੂਲ ਕਰ ਜੀਵਨ ਦੀ ਆਸ ਛੱਡ ਕੇ ਆਵੀਂ । "ਭਾਈ ਸਿੱਖਾ ਤੇਰੇ ਵਰਗੇ ਹੋਰ ਹਜਾਰਾਂ ਬੈਠੇ ਹਨ । ਤੈਨੂੰ ਹੀ ਗੁਰੂ ਜੀ ਬੁਲਾ ਰਹੇ ਹਨ । ਬੈਠਾ ਰਹਿ ਚੁਪ ਕਰਕੇ ਜੇ ਜਾਣ ਪਿਆਰੀ ਏ ਤਾਂ । ਪਹਿਲਾਂ ਮੇਰੇ ਵੇਖਦਿਆਂ ਚੌਹਾਂ ਸਿੱਖਾਂ ਦੇ ਸਿਰ ਕਤਲ ਕਰ ਚੁੱਕੇ ਹਨ । ਮੈਂ ਤਾਂ ਨੀਵੀਂ ਪਾ ਕੇ ਬੈਠਾ ਹਾਂ । ਆਪਾਂ ਨੂੰ ਕੀ ਲੋੜ ਹੈ ਤਲਵਾਰ ਹੇਠਾਂ ਆਉਣ ਦੀ । ਚੁੱਪ ਕਰਕੇ ਘਰ ਨੂੰ ਚਲਾ ਜਾ।" ਪਰ ਮੋਹਕਮ ਚੰਦ ਦਾ ਦਿਲ ਗੁਰੂ ਗੋਬਿੰਦ ਸਿੰਘ ਨੇ ਮੋਹ ਲਿਆ ਸੀ । ਏਧਰ ਗੁਰੂ ਜੀ ਦੇ ਦਰਸ਼ਨਾਂ ਨੇ ਮੋਹਕਮ ਚੰਦ ਦਾ ਦਿਲ ਮੋਹ ਲਿਆ, ਮੋਹਕਮ ਚੰਦ ਹੱਥ ਜੋੜ ਕੇ ਉਠਿਆ । ਸੰਗਤ ਦੇ ਵਿੱਚੋਂ ਦੀ ਹੁੰਦਾ ਹੋਇਆ ਗੁਰੂ ਜੀ ਦੇ ਕੋਲ ਆ ਕੇ ਖਲੋ ਗਿਆ, ਗੁਰੂ ਜੀ ਥਾਪੀ ਦਿੱਤੀ । ਧੰਨ ਸਿੱਖਾ ਧੰਨ ਹੈ ਤੂੰ ਸਿੱਖੀ ਰੱਖ ਵਿਖਾਈ ਹੈ । ਗੁਰੂ ਜੀ ਨੇ ਕੁਝ ਕੰਨ ਵਿੱਚ ਆਖਿਆ ਏਸੀ ਤਲਵਾਰ ਚਲਈ ਸਿੱਖ ਦਾ ਸੀਸ ਧੜ ਨਾਲੋਂ ਜੁਦਾ ਕਰ ਦਿੱਤਾ । ਸੋ ਇਸ ਤਰ੍ਹਾਂ ਪੰਜ ਪਿਆਰੇ ਸਾਜੇ ਸਨ । ਪੰਜਾਂ ਸਿੱਖਾਂ ਦੇ ਸੀਸ ਗੁਰੂ ਗੋਬਿੰਦ ਸਿੰਘ ਨੇ ਤਲਵਾਰ ਨਾਲ ਕੱਟੇ ਸਨ । (ਬਕਰੇ ਨਹੀਂ ਸੀ ਕੱਟੇ) ਸੋ ਬਾਕੀ ਆਪ ਪਿੱਛੇ ਪੜ੍ਹ ਹੀ ਆਏ ਹੋ ।

॥ ਸੁਰਿ ਨਰ ਮੁਨ ਜਨ ਅੰਮ੍ਰਿਤ ਖੋਜਦੇ ਸੁ ਅੰਮ੍ਰਿਤ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤ ਗੁਰੂ ਕ੍ਰਿਪਾ ਕੀਨੀ ਸੱਚਾ ਮੰਨ ਵਸਾਇਆ ॥

## ਵਿਸਾਖੀ ਤੇ ਪੰਜ ਪਿਆਰੇ

ਸੋ ਆਓ ਹੁਣ ਜੋ ਦਾਸ ਵਿਸਾਖੀ ਵਾਲੇ ਦਿਨ ਕਵਿਤਾ ਕਈ ਵਾਰੀ ਪੜ ਚੁੱਕਾ ਹੈ ਆਪ ਵੀ ਪੜ੍ਹ ਕੇ ਅਨੰਦ ਮਾਣੋ ਦਾਸ ਨੂੰ ਇਸ ਕਿਤਾਬ ਬਾਰੇ ਆਪਣੀ ਰਾਏ ਭੇਜੋ ।

ਅੱਜ ਆਇਆ ਵਿਸਾਖੀ ਦਾ ਦਿਨ ਸੋਹਣਾ ।
ਰਲ ਮਿਲ ਕੇ ਕਰਨ ਪ੍ਰਚਾਰ ਸਾਰੇ ॥

ਇਕੋ ਜੇਹਾ ਹੀ ਆਪ ਨੂੰ ਮੰਨਦੇ ਨੇ ।
ਝੀਵਰ, ਨਾਈ ਤੇ ਜੱਟ ਤਰਖਾਨ ਸਾਰੇ ।।
ਤੈਨੂੰ ਯਾਦ ਕਰਕੇ ਕਲਗੀਆਂ ਵਾਲਿਆ ਵੇ ।
ਹਥ ਜੋੜ ਕੇ ਕਰਨ ਪੁਕਾਰ ਸਾਰੇ ।।
ਇਕ ਵਾਰ ਆ ਜਾ ਦਰਸ਼ਨ ਦੇ ਸਾਨੂੰ ।
ਸਾਡੇ ਆਣ ਕੇ ਕਰਮ ਮਿਟਾ ਸਾਰੇ ।।
ਇਕ ਯਾਦਗਾਰ ਵਿਸਾਖੀ ਮਨਾਂਵਦੇ ਹਾਂ ।
ਸੁਣੋ ਨਾਲ ਧਿਆਨ ਸਰਦਾਰ ਸਾਰੇ ।।
ਸਜੇ ਵਿੱਚ ਦੀਵਾਨ ਗੁਰੂ ਬੋਲਦੇ ਨੇ ।
ਨਜ਼ਰ ਫੇਰਕੇ ਵਿੱਚ ਦੀਵਾਨ ਸਾਰੇ ।।

(ਗੁਰੂ ਜੀ ਨੇ ਸਿੱਖਾਂ ਦੀ ਪਰਖ ਕਰਣੀ ਤੇ ਸੀਸ ਮੰਗਣੇ)

ਕੱਠੀ ਕਰ ਸਮਗਰੀ ਗੁਰੂ ਬੋਲਦੇ ਨੇ ।
ਸੀਸ ਆਪਣਾ ਆਣ ਕਟਵਾਉ ਕੋਈ ।।
ਸਾਡਾ ਵਿਗੜਿਆ ਕੰਮ ਜੇ ਸੁਧਰ ਜਾਵੇ ।
ਸੀਸ ਤਲੀ ਤੇ ਧਰ ਕੇ ਆਉ ਕੋਈ ।।
ਚੰਡੀ ਕੱਢ ਤਲਵਾਰ ਮਿਆਨ ਵਿਚੋਂ ।
ਕਹਿੰਦੇ ਇਸ ਨੂੰ ਲਹੂ ਪਿਆਉ ਕੋਈ ।।
ਜੋਸ਼ ਭਰੇ ਇਹ ਬਚਨ ਸੁਣ ''ਚਾਨਿਆ'' ਵੇ ।
ਨਾ ਸਕਿਆ ਦਿਲ ਸਹਾਰ ਕੋਈ ।।

(ਸੰਗਤ ਵਿੱਚੋਂ ਕੋਈ ਜੁਆਬ ਨਾ ਆਇਆ ਦੋਬਾਰਾ ਫਿਰ ਬੋਲੇ)

ਫੇਰ ਗੱਜਕੇ ਬੋਲਦੇ ਸ਼ੇਰ ਵਾਂਗੂ ।
ਆਓ ਗਿਧੜੋ ਸ਼ੇਰ ਬਣਾ ਦਈਏ ।।
ਸਾਡੇ ਪਾਸ ਏ ਅੰਮ੍ਰਿਤ ਅਨਮੋਲ ਸੋਹਣਾ ।

ਭਾਗਾਂ ਵਾਲਿਓ ਆਓ ਪਿਲਾ ਦੇਈਏ ।।
ਅਸੀਂ ਸਿੰਘ ਉਸ ਪ੍ਰਮਾਤਮਾ ਦੇ ।
ਸਾਰੀ ਜਨਤਾ ਤਾਈਂ ਸੁਣਾ ਦੇਈਏ ।।
ਉਠੋ ਖਾਲਸਾ ਜੀ ਕਰੋ ਦੇਰ ਨਾਹੀਂ।
ਹੱਥ ਆਉਣਾ ਨਹੀ ਵੇਲਾ ਸੁਣਾ ਦਈਏ।।

(ਇਹ ਬੋਲ ਸੁਣਕੇ ਸੰਗਤ ਘਬਰਾ ਗਈ)

ਕਈ ਡਰਦੇ ਧੌਣ ਨਾ ਕਰਣ ਉੱਚੀ ।
ਕਈ ਗਿਣਦੇ ਨੇ ਗਿਣਤੀਆਂ ਬੈਠ ਏਥੇ ।।
ਦਿਨ ਹੁੰਦਾ ਵਿਸਾਖੀ ਦਾ ਪੁੰਨ ਦਾਨ ਵਾਲਾ ।
ਗੁਰੂ ਆਇਆ ਲੈ ਨੰਗੀ ਤਲਵਾਰ ਏਥੇ ।।
ਪਹਿਲਾ ਚਿੱਠਿਆਂ ਪਾ ਸਦ ਲਿਆ ਸਾਨੂੰ ।
ਗਲ ਹੋਰ ਦੀ ਹੋਰ ਬਨਾਈ ਏਥੇ ।।
ਮੈਂ ਕਿਹਾ ਸੀ ਭਾਈਏ ਨੂੰ ਨਹੀਂ ਜਾਣਾ
ਮਰੇ ਆਣ ਅਣਆਈ ਹੈ ਮੌਤ ਏਥੇ ।।
ਜੀਂਦਾ ਅੱਜ ਗੁਰੂ ਨੇ ਕੋਈ ਨਹੀਂ ਜਾਣ ਦੇਣਾ ।
ਲਗਾ ਗਿਧੜੋ ਸ਼ੇਰ ਬਨਾਣ ਏਥੇ ।।
ਅਸੀ ਆਏ ਸਾਂ ਦਿਲ ਪ੍ਰਚਾਨ ਖਾਤਰ।
ਨਾਨੀ ਆ ਗਈ ਆਣ ਕੇ ਯਾਦ ਏਥੇ।।
ਸਾਨੂੰ ਨਠਿਆ ਗੁਰੂ ਨਹੀਂ ਜਾਣ ਦੇਣਾ ।
ਜਾਨ ਵਿੱਚ ਕਿੜੱਕੀ ਦੇ ਆਈ ਏਥੇ ।।
ਕਰਮਾ ਵਾਲੜੇ ਹੋਣਗੇ ਉਹ ਬੰਦੇ ।
ਜਿਹੜੇ ਵਿੱਚ ਦੀਵਾਨ ਨਹੀਂ ਆਏ ਏਥੇ ।।

(ਫਿਰ ਬੋਲ ਕੀਤਾ)

ਕਿਤਨਾ ਚਿਰ ਖਾਮੋਸ਼ੀ ਹੀ ਛਾਈ ਰਹੀ ।
ਕੋਈ ਉੱਤਰ ਨਾ ਆਇਆ ਦੀਵਾਨ ਵਿੱਚੋਂ ।।
ਸਤਿਗੁਰੂ ਆਖਿਆ ਏ ਸਿੱਖੀ ਪਰਖਣੀ ਏ ।
ਜੀਵਨ ਮਿਲੇ ਤਲਵਾਰ ਦੀ ਧਾਰ ਵਿੱਚੋਂ ।।
ਸਾਹ ਅੰਦਰ ਦੇ ਅੰਦਰ ਹੀ ਰੁੱਕ ਗਏ ਨੇ ।
ਕੋਈ ਬੋਲ ਨਾ ਸਕੇ ਜੁਬਾਨ ਵਿੱਚੋਂ ।।
ਇੰਦਰ ਪੁਰੀ ਦਾ ਦੇਵਤਾ ਖੁਸ਼ ਹੋਕੇ ।
ਫੁਲ ਕੇਰੇਗਾ ਫੇਰ ਆਸਮਾਨ ਵਿੱਚੋਂ ।

ਕਵਿਤਾ ਨੰਬਰ 1

ਦਇਆ ਚੰਦ ਹੱਥ ਜੋੜ ਕੇ ਉਠਿਆ ਈ ।
ਦਇਆ ਕਰ ਦੇਇਆ ਸਿੰਘ ਬਣਾ ਦਿੱਤਾ ।।
ਧਰਮ ਚੰਦ ਦੂਜੇ ਫਿਰ ਉਠ ਕੇ ਤੇ ।
ਆਕੇ ਗੁਰਾਂ ਨੂੰ ਸੀਸ ਝੁਕਾ ਦਿੱਤਾ ।
ਸਾਹਿਬ ਜੀ ਨੂੰ ਸਾਹਿਬਾਂ ਨੇ ਦੇ ਥਾਪੀ ।
ਸਾਹਿਬ ਸਿੰਘ ਹੈ ਨਾਮ ਰਖਾ ਦਿੱਤਾ ।।
ਹਿੰਮਤ ਦਾਸ ਚੋਥਾ ਫਿਰ ਉਠਿਆ ਈ ।
ਹਿੰਮਤ ਦਾਸ ਤੋਂ ਸਿੰਘ ਬਣਾ ਦਿੱਤਾ ।।
ਮੋਹਕਮ ਚੰਦ ਫਿਰ ਪੰਜਵੇ ਆਈਕੇ ਤੇ ।
ਛੇਤੀ ਗੁਰਾਂ ਨੂੰ ਆਪ ਸੁਣਾ ਦਿੱਤਾ ।।
ਹੋਰ ਸੀਸ ਨਾ ਮੰਗਿਓ ਸਤਿਗੁਰੂ ਜੀ ।
ਸੀਸ ਪੰਜਵਾਂ ਮੈਂ ਭੇਂਟ ਚੜਾ ਦਿੱਤਾ ।
ਇਕ ਦੂਜੇ ਨਾਲ ਸੀਸ ਨੂੰ ਜੋੜ "ਚਾਨਾ" ।
ਵੇਖੋ ਨਵਾਂ ਹੀ ਰਾਹ ਚਲਾ ਦਿੱਤਾ ।।

## ਕਵਿਤਾ ਨੰਬਰ 2

ਧੰਨੀ ਗੱਲ ਸੁਣਕੇ ਦਇਆ ਸਿਘ ਖਤਰੀ,
ਪਾਸ ਗੁਰੂ ਦੇ ਆਣ ਹੱਥ ਜੋੜਦਾ ਏ ।
ਇਕ ਆ ਗਿਆ ਦੂਜਾ ਉਹ ਆਵੰਦਾ ਈ,
ਧਰਮ ਸਿੰਘ ਜਮੀਂਦਾਰ ਸੁਣਾਵਦਾ ਏ ।
ਸਾਹਿਬ ਸਿੰਘ ਜੀ ਨਾਈ ਗੁਰਾਂ ਪਾਸ ਆਕੇ,
ਗੁਰਾਂ ਪਾਸ ਆਕੇ ਸੀਸ ਝੁਕਾਵੰਦਾ ਏ ।
ਹਿੰਮਤ ਸਿੰਘ ਝੀਵਰ ਜਗਨਨਾਥ ਪੁਰ ਦਾ,
ਨਾਲ ਖੁਸ਼ੀ ਦੇ ਸੀਸ ਕਟਾਂਵਦਾ ਏ ।
ਮੋਹਕਮ ਸਿੰਘ ਛੀਂਬਾ ਦੁਵਾਰਕਾ ਪੁਰੀ ਵਾਲਾ,
ਇਹਨਾਂ ਸਿਰਾਂ ਦਾ ਪੰਜ ਤੋਂ ਪੰਜਾ ਬਣਾਵਦਾ ਏ ।
ਇਹ ਪੰਜ ਪਿਆਰੇ ਹੋਏ ਗੁਰੂ ਜੀ ਦੇ,
ਗੁਰੂ ਇਹਨਾਂ ਨੂੰ ਅੰਮ੍ਰਿਤ ਛਕਾਵੰਦਾ ਏ ।
(ਇਹ ਕੌਤਕ ਵੇਖਕੇ ਸੰਗਤ ਹੈਰਾਨ ਹੋ ਗਈ)
ਸਾਰਾ ਕੌਤਕ ਏ ਵੇਖਿਆ ਸੰਗਤਾਂ ਨੇ,
ਵਿਚੇ ਵਿਚੇ ਰਹੇ ਘਬਰਾ ਇਥੇ ।
ਪਤਾ ਹੁੰਦਾ ਜੇ ਅਸੀਂ ਵਡਿਆਈ ਲੈਂਦੇ,
ਬੈਠੇ ਰਹੇ ਕਿਉਂ ਨੀਵੀਆਂ ਪਾ ਇਥੇ ।
ਤੂੰ ਸਤਿਗੁਰੂ ਤੇਰੀਆਂ ਤੂੰ ਜਾਣੇ,
ਅਸੀਂ ਜਾਣੀਏ ਕੀ ਅੰਨਜਾਣ ਇਥੇ ।
ਧੰਨ-ਧੰਨ ਤੂੰ ਬਾਜਾਂ ਵਾਲਿਆ ਵੇ,
ਸੀਸ ਕਟਕੇ ਜੋੜ ਵਖਾਏ ਇਥੇ ।
ਗੁਰਾਂ ਆਖਿਆ ਤੁਸੀਂ ਘਬਰਾਓ ਨਹੀਂ,

ਸਾਜ ਰਿਹਾ ਮੈਂ ਤੀਸਰਾ ਪੰਥ ਇਥੇ ।
ਕੌਤਕ ਵੇਖ ਇਹ ''ਚਾਨਾ'' ਹੈਰਾਨ ਹੋਇਆ,
ਸੌ-ਸੌ ਵਾਰ ਬਲਿਹਾਰ ਹੈ ਜਾਏ ਇਥੇ ।

## ਕਵਿਤਾ

ਅੱਜ ਵਿਸਾਖੀ ਦੇ ਦਿਨ ਸਤਿਗੁਰੂ ।
ਬੜਾ ਭਾਰੀ ਦੀਵਾਨ ਲਗਾਇਆ ਸੀ ।।
ਬੁੱਢਾ ਬਾਲਾ ਭੇਟਾ ਸਭ ਧਰ-ਧਰ ।
ਸਭ ਹੱਸ-ਹੱਸ ਸੀਸ ਝੁਕਾਇਆ ਸੀ ।।
ਚਾਰੀ ਪਾਸੇ ਸੋਹਣੀ ਸੰਗਤ ਬੈਠੀ ।
ਅੱਜ ਨਵਾਂ ਨਜਾਰਾ ਆਇਆ ਸੀ ।।
ਅੱਜ ਨਵੀਂ ਅਨੋਖੀ ਰੌਣਕ ਵੇਖੀ ।
ਸੱਚੇ ਸਤਿਗੁਰੂ ਦੇਂ ਦਰਬਾਰੇ ਸੀ ।।
ਸੋਹਣੇ ਸੁੰਦਰ ਸਿੰਘਾਸਨ ਉਪਰ ।
ਬੈਠਾ ਸੋਹਬੇ ਜਗ ਦਾ ਵਾਲੀ ਸੀ ।।
ਜਿਸ ਦੇ ਦਰ ਦੇ ਉੱਤੋਂ ਅੱਜ ਤਕ ।
ਕੋਈ ਨਾ ਮੁੜਿਆ ਖਾਲੀ ਸੀ ।।
ਕੋਲ ਬਿਠਾ ਅੱਜ ਪੰਜ ਪਿਆਰੇ ।
ਲਗੇ ਗੁਰਾਂ ਦੀ ਸ਼ਾਣ ਨਿਰਾਲੀ ਸੀ ।।
ਉੱਚੀ-ਉੱਚੀ ਸਭ ਨਾਰ੍ਹਾ ਲਾਉਂਦੇ ।
ਅੱਜ ਨਵਾਂ ਜ਼ਮਾਨਾ ਆਇਆ ਸੀ ।।

---------

ਵਾਕਈ ਅੱਜ ਸਭ ਵਾਸਤੇ ਇਹ ਇਕ ਨਵਾਂ ਜ਼ਮਾਨਾ ਆਇਆ ਹੈ। ਪੰਜ ਪਿਆਰਿਆਂ ਵਾਸਤੇ ਜੋ ਮੇਲਾ ਵੇਖਣ ਆਏ ਸਨ ਉਨ੍ਹਾਂ ਸਭ ਵਾਸਤੇ ਇਹ ਨਵਾਂ ਤੇ ਖੁਸ਼ੀਆਂ ਭਰਿਆ ਦਿਨ ਬੜਾ ਸੁਹਾਵਨਾ ਵੇਖਣ ਵਿਚ ਆਇਆ। ਵੈਸੇ ਵੀ

ਵਿਸਾਖੀ ਦਾ ਦਿਨ ਸਭ ਵਾਸਤੇ ਖੁਸ਼ੀਆਂ ਭਰਿਆ ਹੁੰਦਾ ਹੈ ਜੋ ਅਜ 1756 ਦੀ ਵਿਸਾਖੀ ਨੂੰ ਖਾਲਸੇ ਦਾ ਜਨਮ ਦਿਨ ਮਨਾਇਆ ਗਿਆ ਅਤੇ ਮਨਾਇਆ ਜਾਂਦਾ ਰਹੇਗਾ। ਨਵੀਂ ਰੂਹ, ਨਵੇਂ ਖਿਆਲ ਤੇ ਨਵੇਂ ਕੌਤਕ ਵੇਖਣ ਵਿਚ ਆਏ ਜੋ ਇਕ ਹੋਰ ਕਵਿਤਾ ਵਿਸਾਖੀ ਤੇ ਪੜਨ ਵਾਲੀ ਹੈ। ਆਪ ਪੜ੍ਹ ਕੇ ਅਨੰਦ ਮਾਣੋ।

ਅਜ ਆਇਆ ਹੈ ਵਿਸਾਖੀ ਦਿਨ ਗੁਰੂ ਦਸ਼ਮੇਸ਼ ਵਾਲਾ।
ਖਾਲਸਾ ਸਾਜਣੇ ਲਈ ਕੌਤਕ ਰਚਾਇਆ ਇਕ॥
ਕਰ ਕੇ ਖਿਆਲ ਸੋਹਣੀ ਪਧਰੀ ਸੀ ਜਗ੍ਹਾ ਵੇਖ।
ਸੰਗਤਾਂ ਦੇ ਬੈਠਣ ਲਈ ਪੰਡਾਲ ਸੀ ਬਨਾਇਆ ਇਕ॥
ਸੱਦ ਲਿਆ ਸੰਗਤਾਂ ਨੂੰ ਆਏ ਸੀ ਬੇਅੰਤ ਸਿਖ।
ਰਾਗੀਆਂ ਨੇ ਰਾਗ ਵਿਚ ਸ਼ਬਦ ਸੁਣਾਇਆ ਇਕ॥
ਆਏ ਜਿਹੜੇ ਸਿੱਖ ਸਾਰੇ ਬੈਠੇ ਆ ਦੀਵਾਨ ਵਿਚ।
ਗੁਰੂ ਦਸ਼ਮੇਸ਼ ਜੀ ਨੇ ਬਚਨ ਸੁਨਾਇਆ ਇਕ॥
ਆਪਣੇ ਸੰਘਾਸਨ ਤੋਂ ਉਠ ਦਸ਼ਮੇਸ਼ ਗੁਰੂ।
ਬਾਂਹ ਕਰ ਉਚੀ ਮੁਖੋਂ ਬੋਲ ਇਹ ਸੁਣਾਇਆ ਇਕ॥
ਖੜੇ ਹੋ ਸੰਘਾਸਨ ਕੋਲ ਹਥ ਤਲਵਾਰ ਫੜ।
ਅਜ ਇਹ ਅਨੋਖਾ ਜਿਹਾ ਖਿਆਲ ਸੀ ਦੁਹਰਾਇਆ ਇਕ॥
ਸਾਨੂੰ ਅਜ ਸੀਸ ਦੀ ਹੈ ਲੋੜ ਹੋਈ ਸੱਚ ਦੱਸਾਂ।
ਦਯਾ ਰਾਮ ਬੈਠਾ ਸੀ ਜੋ ਗੁਰਾਂ ਪਾਸ ਆਇਆ ਇਕ॥
ਹੱਥ ਜੋੜ ਖੁਸ਼ ਹੋ ਕੇ ਆ ਗਿਆ ਗੁਰਾਂ ਦੇ ਪਾਸ।
ਸਤਿਗੁਰ ਹੱਸ ਕੇ ਤੇ ਗਲੇ ਨਾਲ ਲਾਇਆ ਇਕ॥
ਵੇਖਦੀ ਸੰਗਤ ਸੀਸ ਧੜ੍ਹ ਨਾਲੋਂ ਜੁਦਾ ਕੀਤਾ।
ਸੰਗਤਾਂ ਦੇ ਦਿਲ ਵਿਚ ਡਰ ਸੀ ਸਮਾਇਆ ਇਕ॥
ਧੜ੍ਹ ਅਤੇ ਸੀਸ ਦੋਵੇਂ ਰੱਖ ਕੇ ਗਲੀਚੇ ਉਤੇ।

ਦੂਜੀ ਵਾਰ ਫੇਰ ਪਹਿਲਾ ਹੁਕਮ ਸੁਣਾਇਆ ਇਕ।।
ਆਓ ਛੇਤੀ ਖਾਲਸਾ ਜੀ ਲਾਉਣੀ ਨਾ ਦੇਰ ਹੁਣ।
ਖੁਸ਼ੀ ਵਿਚ ਗੁਰਾਂ ਨੇ ਬੋਲ ਸੀ ਦੁਹਰਾਇਆ ਇਕ।।
ਧਰਮ ਚੰਦ ਹੌਲੀ-ਹੌਲੀ ਆ ਗਿਆ ਗੁਰਾਂ ਦੇ ਕੋਲ।
ਸੀਸ ਜੁਦਾ ਕੀਤਾ ਗੁਰਾਂ ਵਾਰ ਸੀ ਚਲਾਇਆ ਇਕ।।
ਪਹਿਲੇ ਵਾਂਗ ਦੂਸਰੇ ਦਾ ਸੀਸ ਵੀ ਉਤਾਰ ਦਿਤਾ।
ਉਠ ਨੱਸੇ ਲੋਕੀ ਗੁਰਾਂ ਚੱਕਰ ਚਲਾਇਆ ਇਕ।।
ਤੀਜੀ ਵਾਰੀ ਕਿਹਾ, ਬੰਦੇ ਨੱਠ ਗਏ ਨੇ ਬਹੁਤ ਸਾਰੇ।
ਸਾਹਿਬ ਚੰਦ ਝੀਵਰ ਨੇ ਆ ਸੀਸ ਝੁਕਾਇਆ ਇਕ।।

## (ਫਿਰ ਕੀ ਹੋਇਆ)

ਤੀਜਾ ਸੀਸ ਕੱਟ ਕੇ ਤੇ ਵੇਖਦੇ ਸੰਗਤ ਵਲ।
ਉਠ ਕੇ ਹਿੰਮਤ ਚੰਦ ਆਇਆ ਗੁਰਾਂ ਪਾਸ ਜੀ।।
ਕੱਟੋ ਸੀਸ ਮੇਰਾ ਕੰਮ ਬਣ ਜਾਵੇ ਆਪ ਦਾ।
ਮਾਰੀ ਤਲਵਾਰ ਕੰਮ ਕੀਤਾ ਜੋ ਕਮਾਲ ਜੀ।।
ਪੰਜਵੀਂ ਵਾਰ ਗੁਰੂ ਫੇਰ ਮੁਖੋਂ ਬੋਲਦੇ ਨੇ।
ਇਕ ਸੀਸ ਹੋਰ ਦਿਉ ਬਣੇ ਸਾਰਾ ਕੰਮ ਜੀ।।
ਮੁਹਕਮ ਚੰਦ ਉਠ ਆ ਗਿਆ ਗੁਰਾਂ ਦੇ ਪਾਸ।
ਧੰਨ ਭਾਗ ਮੇਰੇ ਗੁਰੂ ਕੱਟੋ ਮੇਰਾ ਸੀਸ ਜੀ।।
ਮੁਹਕਮ ਦਾ ਸੀਸ ਗੁਰਾਂ ਝੱਟ ਹੀ ਕਤਲ ਕੀਤਾ।
ਪੰਜ ਆਏ ਸਿੱਖ ਪੰਜਾਂ ਸਿੰਘਾਂ ਦਾ ਬਨਾਇਆ ਜੀ।।
ਰੱਖ ਕੇ ਗਲੀਚੇ ਸੀਸ ਉਠੇ ਜਦੋਂ ਫੇਰ ਗੁਰੂ।
ਕਈ ਉਠ ਨੱਸੇ ਕਈਆਂ ਸਿਰ ਨੂੰ ਲੁਕਾਇਆ ਸੀ।।

ਨੱਠ ਗਏ ਬਹੁਤ ਸਾਰੇ ਬੈਠੇ ਰਹੇ ਕੁਝ ਬੰਦੇ।

ਰੱਖ ਤਲਵਾਰ ਗੁਰਾਂ ਏਦਾ ਇਹ ਸੁਣਾਇਆ ਜੀ।।

ਪੰਜ ਸੀਸ ਚਾਹੀਦੇ ਸੀ ਪੰਜ ਸਾਨੂੰ ਮਿਲ ਗਏ ਨੇ।

ਪੰਜ ਪਰਵਾਨ ਹੋਰ ਕੋਈ ਨਾ ਬੁਲਾਇਆ ਜੀ।।

ਕੀਤਾ ਸੁਰਜੀਤ ਮੁੜ ਇਨ੍ਹਾਂ ਪੰਜਾਂ ਤਾਈਂ ਗੁਰ।

ਇਕ ਦੂਜੇ ਨਾਲ ਜੋੜ ਪਿਉਂਦ ਇੰਝ ਲਾਇਆ ਜੀ।।

ਧੋਤੀਆਂ ਤੇ ਤੰਬੇ ਜੋ ਉਤਾਰੇ ਇਨ੍ਹਾਂ ਸਿੱਖਾਂ ਨੇ ਸੀ।

ਆਪ ਜੈਸਾ ਬਾਣਾ ਪੰਜਾਂ ਸਿੰਘ ਕੋ ਸਜਾਇਆ ਜੀ।।

ਦੇਖ ਕੇ ਹੈਰਾਨ ਹੋਏ ਸਿਖ ਜਿਹੜੇ ਬੈਠੇ ਰਹੇ।

ਸਤਿਗੁਰ ਮੁੜ ਇਨ੍ਹਾਂ ਸਿਖਾਂ ਨੂੰ ਜੀਵਾਇਆ ਜੀ।।

ਕਰਦੇ ਵਿਚਾਰ ਬਹੁਤ ਪੇਸ਼ ਕੋਈ ਜਾਂਵਦੀ ਨਾ।

ਸੱਭਨਾ ਜ਼ਮੀਨ ਵਲ ਨਿਗਾਂ ਨੂੰ ਝੁਕਾਇਆ ਜੀ।

ਸੂਝਵਾਨ ਸਿਖ ਉਠ ਆਏ ਨੇ ਹਜ਼ੂਰੀ ਵਿਚ।

ਮੰਗ ਮੁਆਫੀ ਗੁਰਾਂ ਪਾਸੋਂ ਭੁਲਾਂ ਬਖਸ਼ਵਾਈਆਂ ਜੀ।।

ਛਾਤੀ ਨਾਲ ਲਾਏ ਆਏ ਮੁੜ ਕੇ ਜੋ ਫਿਰ ਪਾਸ।

ਖੁਸ਼ ਹੋ ਕੇ ਗੁਰਾਂ ਮੁਖੋਂ ਬਚਨ ਸੁਣਾਇਆ ਜੀ।।

———————————

ਕਰੋ ਨਾ ਫਿਕਰ ਅਸਾਂ ਸਜਾਇਆ ਇਹ ਪੰਥ ਤੀਜਾ।

ਸਿੱਖੀ ਵਾਲਾ ਬੂਟਾ ਅਜ ਜੱਗ ਵਿਚ ਲਾਇਆ ਸੀ।।

ਅੰਮ੍ਰਿਤ ਤਿਆਰ ਕਰ ਪੰਜਾਂ ਨੂੰ ਛਕਾ ਦਿਤਾ।

ਚਿੜੀਆਂ ਦੋ ਕੋਲੋਂ ਦੇਖ ਬਾਜਾਂ ਨੂੰ ਤੜਵਾਇਆ ਸੀ।।

ਸਤਰਾ ਸੋ ਛਪਿੰਜਾ ਤੇ ਇਕ ਸੀ ਵਿਸਾਖ ਦਿਨ।

Sri Satguru Jagjit Singh Ji eLibrary NamdhariElibrary@gmail.com

ਅੰਮ੍ਰਿਤ ਛਕਾਇਆ ਅਤੇ ਖਾਲਸਾ ਸਜਾਇਆ ਸੀ।।
''ਚਾਨਾ'' ਤੂ ਵੀ ਗਲ ਸੁਣ ਦਿਲ ਵਿਚ ਮਾਰੀਂ ਝਾਤੀ।
ਸਿਖੀ ਵਾਲਾ ਬੂਟਾ ਗੁਰਾਂ ਕਦੋਂ ਇਹ ਲਗਾਇਆ ਸੀ।।
ਆਇਆ ਜੋ ਸ਼ਰਨ ਉਨੂ ਕੰਠ ਲਾਇਆ ਗੁਰੂ ਜੀ ਨੇ।
ਅੜਿਆ ਜੋ ਝਾੜ ਦਿਤਾ ਟੰਟਾ ਹੀ ਮੁਕਾਇਆ ਸੀ।।

---

ਗੁਰੂ ਦਸ਼ਮੇਸ਼ ਪੰਥ ਖਾਲਸਾ ਤਿਆਰ ਕਰ।
ਗਿਦੜਾਂ ਤੋਂ ਸ਼ੇਰ ਉਨੇ ਅਸਾਂ ਨੂੰ ਬਨਾਇਆ ਸੀ।।
ਖਾਵਣਾ ਨਾ ਮਾਸ ਅਤੇ ਪੀਣੀ ਨਾ ਸ਼ਰਾਬ ਤੁਸਾਂ।
ਗੁਰੂ ਬਾਜਾਂ ਵਾਲੇ ਜੀ ਨੇ ਸਾਨੂੰ ਇਹ ਸਮਝਾਇਆ ਸੀ।।
ਭੁਲ ਗਏ ਨੇ ਵਾਕ ਸਾਰੇ ਵੇਖੇ ਨਾ ਕੋਈ ਸਿਖੀ ਵੱਲ।
ਗੁਰੂ ਨਹੀਂ ਸਿਰ ਉਤੇ, ਡਰ ਇਹ ਭੁਲਾਇਆ ਹੈ।
ਪੜ ਲਓ ਦੁਬਾਰਾ ਫਿਰ, ਕਰ ਲਉ ਵਿਚਾਰ ਆਪ।
ਕੀਤਾ ਜੋ ਹੁਕਮ ਗੁਰੂ ''ਚਾਨੇ'' ਨੇ ਸੁਣਾਇਆ ਹੈ।।

## ਦਾਸ ਵਲੋਂ ਬੇਨਤੀ

ਸੋ ਪਾਠਕ ਜਨੋ ਆਪਾਂ ਇਕ ਦੋ ਵਿਚਾਰਾਂ ਕਰ ਕੇ ਇਸ ਰਚਨਾਂ ਨੂੰ ਸਮਾਪਤ ਕਰੀਏ। ਜੋ ਕੁਝ ਪਿੱਛੇ ਲਿਖਿਆ ਹੈ ਆਪ ਸੱਭ ਪੜ੍ਹ ਆਏ ਹੋ ਜੋ ਦਾਸ ਨੇ ਬੜੀ ਖੋਜ ਅਤੇ ਮੇਹਨਤ ਕਰਕੇ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਧਿਆਨ ਧਰ ਕੇ ਅਰਦਾਸ ਕਰਕੇ ਲਿਖਣਾ ਸ਼ੁਰੂ ਕੀਤਾ ਸੀ ਜੋ ਦਾਸ ਦੇ ਸਿਰ ਤੇ ਮੇਹਰ ਭਰਿਆ ਹੱਥ ਧਰ ਕੇ ਇਹ (ਵਿਸਾਖੀ ਤੇ ਪੰਜ ਪਿਆਰੇ) ਛੋਟੀ ਸੀ ਰਚਨਾ ਲਿਖਵਾਈ ਹੈ। ਜੋ ਆਪ ਜੀ ਦੇ ਹੱਥ ਵਿਚ ਹੈ। ਆਪ ਇਸ ਨੂੰ ਪੜ੍ਹ ਕੇ ਵਿਚਾਰੋਗੇ ਅਤੇ ਦਾਸ ਨੂੰ ਧੰਨਵਾਦੀ ਬਨਾਉਗੇ। ਦਾਸ ਖਿੰਮਾ ਮੰਗਦਾ ਹੈ ਇਨਸਾਨ ਭੁਲਣਹਾਰ ਹੈ। ਸਤਿਗੁਰੂ ਬਖਸ਼ਨਹਾਰ ਹੈ। ਦਾਸ ਕੋਲੋਂ ਅਨੇਕਾਂ ਹੀ ਗਲਤੀਆਂ

ਰਹਿ ਗਈਆਂ ਹੋਣਗੀਆਂ ਤਾਂ ਆਪ ਸਾਧ ਸੰਗਤ ਜੀ ਖਿਮਾ ਕਰਨੀ। ਦਾਸ ਧੰਨਵਾਦੀ ਹੋਵੇਗਾ।

## (ਗੁਰੂ ਨਾਨਕ ਦੇਵ ਜੀ ਨੇ ਸਾਨੂੰ ਭਜਨ ਬੰਦਗੀ ਬਖਸ਼ੀ)

ਇਹ ਦੂਸਰੀ ਵਿਚਾਰ ਵਿਚਾਰੀਏ, ਇਤਹਾਸ ਪੜਿਆ ਪੰਤਾ ਲਗਦਾ ਹੈ

(i) ਕਿ ਸਤਿਜੁਗ ਵਿਚ ਵਾਸਦੇਵ ਜੀ ਅਤੇ ਵਿਸ਼ਨੂੰ ਜੀ ਨੇ ਅਵਤਾਰ ਧਾਰਿਆ। ਸਭ ਲੋਕ ਭਗਵਾਨ ਵਿਸ਼ਨੂੰ ਜੀ ਦਾ ਜਾਪ ਜਪਦੇ ''ਹਰੇ ਵਿਸ਼ਨੂੰ ਹਰੇ ਵਿਸ਼ਨੂੰ'' ਸਤਿਜੁਗ ਵਿਚ ਵੱਵਾ ਅੱਖਰ

(ii) ਦੁਆਪਰ ਵਿਚ ਭਗਵਾਨ ਕ੍ਰਿਸ਼ਨ ਦਾ ਅਵਤਾਰ ਹੋਇਆ ਸਭ ਲੋਕ ਹਰੇ ਕ੍ਰਿਸ਼ਨ, ਹਰੇ ਕ੍ਰਿਸ਼ਨ ਜਪਨ ਲੱਗੇ। ਦੁਆਰ ਵਿਚ ''ਹਾ ਹਾ'' ਅੱਖਰ ਸੀ।

(iii) ਤ੍ਰੇਤੇ ਵਿਚ ਰਾਮ ਚੰਦਰ ਜੀ ਦਾ ਅਵਤਾਰ ਹੋਇਆ। ਸਭ ਪਰਜਾ ਰਾਮ-ਰਾਮ ਹੇ ਰਾਮ ਦਾ ਜਾਪ ਜਪਨ ਲੱਗੀ। ਅਜ ਤਕ ਰਾਮ-ਰਾਮ ਹੇ ਰਾਮ ਜਪਦੇ ਸੁਣੀਦੇ ਹਨ। ਤ੍ਰੇਤੇ ਦਾ ''ਰਾ ਰਾ'' ਅੱਖਰ ਸੀ।

(iv) ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਸਭ ਪਰਜਾ ਗੋਵਿੰਦ, ਗੋਵਿੰਦ ਅਰਾਧਦੇ ਅਤੇ ਗੋਵਿੰਦ ਦਾ ਨਾਂ ਜਪਦੇ ਸਨ।

ਪਰ ਗੁਰੂ ਨਾਨਕ ਦੇਵ ਜੀ ਇਸ ਸੰਸਾਰ ਵਿਚ ਅਵਤਾਰ ਧਾਰ ਕੇ ਆਏ ਅਤੇ ਚਾਰ ਜੁਗ ਤਪੱਸਿਆ ਕੀਤੀ ਜੋ ਚਾਰੇ ਜੁਗਾਂ ਦੇ ਚਾਰੇ ਅੱਖਰ ਜੋੜ ਕੇ ਸਤਿਜੁਗ ਦਾ ''ਵ'' ਅੱਖਰ ਲਿਆ ਅਤੇ ਦੁਆਪਰ ਦਾ ''ਹ'' ਅੱਖਰ ਲਿਆ ਅਤੇ ਤ੍ਰੇਤੇ ਦਾ ''ਰ'' ਅੱਖਰ ਲਿਆ। ਕਲਜੁਗ ਵਿਚ ਸਭ ਦੁਨੀਆਂ ਗੋਬਿੰਦ ਗੋਬਿੰਦ ਜਪਦੀ ਜਿਸ ਵਿਚੋਂ ਗੁਰੂ ਨਾਨਕ ਦੇਵ ਜੀ ਨੇ ''ਗ'' ਅੱਖਰ ਲਿਆ। ਚੋਹਾਂ ਜੁਗਾਂ ਦੇ ਚਾਰ ਅੱਖਰ ਲੈ ਕੇ ਚੋਹਾਂ ਅੱਖਰਾਂ ਨੂੰ ਆਪਣੀ ਕਿਰਪਾ ਦੁਆਰਾ ਜੋੜ ਕੇ ਆਪਣੀ ਸ਼ਕਤੀ ਭਰ ਕੇ ''ਵਾਹਿਗੁਰੂ'' ਮੰਤ੍ਰ ਬਣਾ ਕੇ ਕਲਿਆਣਕਾਰੀ ਨਾਮ ਜਪਾਇਆ। ਸਭ ਸ੍ਰਿਸ਼ਟੀ ਨੂੰ ਉਪਦੇਸ਼ ਕੀਤਾ ਕਿ ਭਾਈ ਇਹ ਚੋਹਾਂ ਅਖਰਾਂ ਦੇ ਮੰਤ੍ਰ ਦਾ ਜਾਪ ਜੋ ਕਰੇਗਾ, ਭਜਨ ਕਰੇਗਾ ਉਸ ਦਾ ਜਨਮ ਮਰਨ ਦਾ ਗੇੜ ਕਟਿਆ ਜਾਵੇਗਾ। ਚੌਰਾਸੀ ਦੇ ਗੇੜ ਵਿਚ ਨਹੀਂ ਪਵੇਗਾ।

(ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਲਿਖਦੇ ਹਨ)

ਸਤਿਜੁਗ ਸਤਿਗੁਰ ਵਾਸਦੇਵ (ਵ) ਵਿਸ਼ਨੂ ਨਾਮ ਜਪਾਵੈ।।

ਦੁਆਪਰ ਸਤਿਗੁਰ ਹਰੀ ਕ੍ਰਿਸ਼ਨ (ਹ) ਹਰਿ ਨਾਮ ਜਪਾਵੈ।।

ਤ੍ਰੇਤੇ ਸਤਿਗੁਰ ਰਾਮ ਜੀ (ਰ) ਰਾਮ ਜਪੇ ਸੁਖ ਪਾਵੈ।।

ਕਲਜੁਕ ਨਾਨਕ ਗੁਰੂ ਗੋਬਿੰਦ (ਗ) ਗੋਬਿੰਦ ਨਾਮ ਅਲਾਵੈ।।

ਚਾਰੇ ਜੁਗ ਚੁਹ ਜੁਗੀ ਪਚਾਇਣ ਵਿਚ ਜਾਇ ਸਮਾਵੈ।।

ਚਾਰੇ ਅੱਖਰ ਇਕ ਕਰ "ਵਾਹਿਗੁਰੂ" ਜਪ ਮੰਤ੍ਰ ਸੁਣਾਵੈ।।

ਜਹਾਂ ਹੀ ਉਪਜਿਆ ਫਿਰ ਤਹਾਂ ਹੀ ਸਮਾਵੈ।।

## (ਦਾਸ ਵਲੋਂ ਬੇਨਤੀ)

ਸੋ ਪਾਠਕਜਨ ਏਨੇ ਹੀ ਪਰਮਾਣ ਅਤੇ ਵਿਚਾਰ ਕਾਫੀ ਹਨ। ਆਪ ਸਭ ਕੁਝ ਪੜ੍ਹ ਚੁਕੇ ਹੋ ਜ਼ਿਆਦਾ ਕੁਛ ਨਾ ਲਿਖਦੇ ਹੋਏ ਏਥੇ ਹੀ ਸਮਾਪਤ ਕਰਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਅਤੇ ਸਭ ਸਤਿਗੁਰਾਂ ਦੇ ਕੌਤਕ ਬੇਅੰਤ ਹਨ ਜੋ ਲਿਖੇ ਨਹੀਂ ਜਾ ਸਕਦੇ ਨਾ ਹੀ ਕੋਈ ਲਿਖ ਸਕਿਆ ਅਤੇ ਨਾ ਹੀ ਕੋਈ ਅੱਗੇ ਲਿਖ ਸਕੇਗਾ। ਧੰਨ ਹਨ ਗੁਰੂ ਜੀ।।

ਪਾਠਕਜਨੋ ਇਹ ਵਿਸਾਖੀ ਤੇ ਪੰਜ ਪਿਆਰਿਆ ਦੀ ਵਿਚਾਰ ਨੂੰ ਬਹੁਤ ਸਾਲਾਂ ਤੋਂ ਵਿਚਾਰਦੇ ਅਤੇ ਖੋਜਦੇ ਆ ਰਹੇ ਹਾਂ। ਵਡੇਰੀ ਉਮਰ ਦੇ ਸੰਤ ਮਹਾਤਮਾ ਅਤੇ ਵਿਦਵਾਨ ਖੋਜੀਆਂ ਨੂੰ ਪੁਛਦੇ ਰਹੇ। ਜੋ ਜੋ ਉਨ੍ਹਾਂ ਦਸਿਆ, ਦਾਸ ਨੇ ਲਿਖਿਆ। ਮਹਾਤਮਾ ਬੜੇ ਰੰਗ ਵਿਚ ਬਚਨ ਲਿਖਾਉਂਦੇ ਰਹੇ ਫਿਰ ਮਹਾਤਮਾ ਕਹਿੰਦੇ ਕਿ ਜੋ ਲਿਖਿਆ, ਪੜ੍ਹ ਕੇ ਸੁਣਾਉ। ਕਹਿਣਾ ਠੀਕ ਹੈ ਗੁਰੂ ਕਲੀਗੀਆਂ ਵਾਲੇ ਜੀ ਦੇ ਕੌਤਕ ਇਸ ਤਰ੍ਹਾਂ ਹੀ ਹਨ। ਜੋ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਹੱਥੀਂ ਤਲਵਾਰ ਚਲਾ ਕੇ ਸੀਸ ਕੱਟੇ ਸਨ। ਗੁਰੂ ਜੀ ਅੰਮ੍ਰਿਤ ਨਾ ਵੀ ਤਿਆਰ ਕਰਦੇ ਤਾਂ ਚੋਜੀ ਪ੍ਰੀਤਮ ਸ਼ਕਤੀਵਾਨ ਬਿਨਾਂ ਅੰਮ੍ਰਿਤ ਦੇ ਵੀ ਸੁਰਜੀਤ ਕਰ ਸਕਦੇ ਸਨ। ਸਰਬ ਕਲਾ ਸੰਪੂਰਨ ਸਤਿਗੁਰੂ ਸਭ ਕੁਝ ਕਰ ਸਕਦਾ ਹੈ।

# ਇਕ ਭੁਲੀ ਵਿਸਰੀ ਯਾਦ

ਇਹ ਭੁਲੀ ਵਿਸਰੀ ਯਾਦ ਬੜੀ ਪੁਰਾਣੀ ਹੈ ਪਰ ਦਾਸ ਨੂੰ ਇਹ ਯਾਦ ਪੁਰਾਣੀ ਨਹੀਂ ਲਗਦੀ। ਨਵੀਂ ਤੋਂ ਨਵੀਂ ਯਾਦ ਆ ਰਹੀ ਹੈ। 1957 ਦੀ ਵਿਚਾਰ ਹੈ ਕਿ ਸਤਿਗੁਰ ਪ੍ਰਤਾਪ ਸਿੰਘ ਜੀ ਅਫਰੀਕਾ ਕੀਨਿਆ ਦਾ ਦੌਰਾ ਜੋ ਤੀਸਰਾ ਸੀ ਤੇ ਨਕੋਰੋ ਗੁਰਦੁਆਰੇ ਪਧਾਰੇ। ਨਾਨਕ ਹਾਲ ਵਿਚ ਦੀਵਾਨ ਲੱਗਾ। ਦੀਵਾਨ ਵਿਚ ਬੇਠਾ ਦਾਸ ਸਤਿਗੁਰਾਂ ਦੇ ਦੌਰੇ ਦੀ ਰਿਪੋਰਟ ਅਤੇ ਦੀਵਾਨ ਦੀ ਰਿਪੋਰਟ ਲਿਖ ਰਿਹਾ ਸੀ ਉਸ ਵੇਲੇ ਪੰਡਤ ਗੋਪਾਲ ਸਿੰਘ ਖੜੋ ਕੇ ਭਾਸ਼ਨ ਦੇ ਰਹੇ ਸਨ। ਸਤਿਗੁਰ ਪ੍ਰਤਾਪ ਸਿੰਘ ਜੀ ਨੇ ਉਂਗਲ ਦੇ ਇਸ਼ਾਰੇ ਨਾਲ ਮੈਨੂੰ ਕੋਲ ਸਦ ਲਿਆ।

ਕਾਫੀ ਗਲਾਂ ਕਰਕੇ ਹੁਕਮ ਕੀਤਾ ਕਿ ਲਿਖਿਆ ਵੀ ਕਰ, ਕੁਝ ਬੋਲਿਆ ਵੀ ਕਰ। ਜੋ ਸਤਿਗੁਰ ਜੀ ਦਾ ਹੁਕਮ ਸੱਚਾ ਤੇ ਅਟੱਲ ਹੋਇਆ। ਇਹ ''ਵਿਸਾਖੀ ਤੇ ਪੰਜ ਪਿਆਰੇ'' ਕਿਤਾਬ ਉਸ ਵੇਲੇ ਦੀ ਲਿਖਣੀ ਸ਼ੁਰੂ ਕੀਤੀ ਹੋਈ ਹੈ ਜੋ ਹੁਕਮ ਦੀ ਪਾਲਨਾ ਕਰਦੇ ਹੋਏ ਹੁਣ ਛਪਾਣੀ ਸ਼ੁਰੂ ਕੀਤੀ ਹੈ। ਪਹਿਲਾਂ ਸਤਿਗੁਰਾਂ ਦੀ ਕਿਰਪਾ ਨਾਲ ਦੋ ਕਿਤਾਬਾਂ ਛੱਪ ਚੁਕੀਆਂ ਹਨ (i) ਅਰਦਾਸ ਪਾਤਸ਼ਾਹੀ ਬਾਰ੍ਹਵੀਂ (ii) ਮਲੇਰ ਕੋਟਲੇ ਦੇ ਸ਼ਹੀਦ। ਅਜੇ ਛੇ-ਸਤ ਕਿਤਾਬਾਂ ਹੋਰ ਛਪਣ ਵਾਲੀਆਂ ਹਨ। ਹੁਣ ਸਤਿਗੁਰਾਂ ਦੀ ਕਿਰਪਾ ਨਾਲ ਸਟੇਜ ਤੇ ਹੀ ਬੋਲਣ ਦਾ ਕੁਝ ਸੁਭਾ ਬਣ ਗਿਆ ਹੈ। ਇਹ ਸਭ ਸਤਿਗੁਰਾਂ ਦੀ ਬਖਸ਼ਿਸ਼ ਹੈ। ਜੋ ਦਾਸ ਕਦੀ ਵੀ ਭੁਲ ਨਹੀਂ ਸਕਦਾ।

''ਬਾਂਹ ਪਕੜ ਕਾਢਿ ਲੀਏ ਜਨ ਅਪਨੇ''

ਸੋ ਜੋ ਹੋਰ ਸੰਤ ਮਹਾਤਮਾ ਨੇ ਆਪ ਕਿਰਪਾ ਕਰਕੇ ਲਿਖਵਾਇਆ ਹੈ ਦਾਸ ਸਭ ਦਾ ਮਾਨ ਕਰਦਾ ਹੈ ਤੇ ਧੰਨਵਾਦੀ ਹਾਂ। ਤੇ ਕਦੇ ਭੁਲ ਨਹੀਂ ਸਕਦਾ ਤੇ ਸਦਾ ਯਾਦ ਰਹਿਣਗੇ।

--------------

# ਦਾਸ ਵਲੋਂ ਆਖਰੀ ਬੇਨਤੀ

ਜਿਨਾਂ ਜਿਨਾਂ ਸੱਜਨਾ ਨੇ ਉਕਤ ਦਾਸ ਦੀਆਂ ਰਚਨਾਵਾਂ ਪੜ੍ਹ ਕੇ ਕਈ ਗਲਤੀਆਂ ਕਢੀਆਂ। ਆਪਣੇ ਵਲੋਂ ਕਾਫੀ ਤੋਂ ਕਾਫੀ ਮਦਦ ਕੀਤੀ ਅਤੇ ਉਤ ਬਖਸ਼ਿਆ, ਸਭ ਦਾ ਦਾਸ ਦਿਲੋਂ ਧੰਨਵਾਦੀ ਹੈ। ਸੋ ਖਿਮਾ ਕਰਨੀ ਜੋ ਇਹ ਕਿਤਾਬ ਚਿਰਾਂ ਬਾਅਦ ਛਪ ਰਹੀ ਹੈ। ''ਵਿਸਾਖੀ ਤੇ ਪੰਜ ਪਿਆਰੇ''। ਇ ਰਚਨਾ ਪੜ੍ਹ ਕੇ ਕੋਈ ਸੱਜਨ ਟੀਕਾ ਟਿਪਣੀ ਨਾ ਕਰੇ। ਦੁਬਾਰਾ ਪੜ੍ਹ ਕੇ ਵਿਚਾ ਵਿਚਾਰ ਕਰਨੀ ਭਲੀ ਗਲ ਹੈ।

''ਸਮਾਪਤ''

ਦਾਸ
ਹਰਬੰਸ ਸਿੰਘ ''ਚਾ
ਸਾਊਥ ਹਾਲ, ਇੰਗ
ਯੂ. ਕੇ.

